ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼



# ਤਰਕਸ਼ੀਲ

ਸਤੰਬਰ-ਅਕਤੂਬਰ 2009



ਅੰਦਰ ਪੜ੍ਹੋ

- ਗ੍ਰਹਿਣ ਅਤੇ ਅੰਧਵਿਸ਼ਵਾਸ਼
- ਧਰਮ ਦੀ ਰਾਜਨੀਤੀ
- ਵਾਤਾਵਰਨ ਅਤੇ ਸਿਆਸਤ

15/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## 9 ਸਤੰਬਰ ਕਵਿਤਾ ਦਿਵਸ ਤੇ ਵਿਸ਼ੇਸ਼

ਪਾਸ਼ ਮਿੱਤਰਾ !
ਗੁੱਟ ਤੇ ਘੜੀਆਂ
ਚਲਦੀਆਂ ਹੋਈਆਂ
ਸਾਡੀ ਨਜ਼ਰ ਲਈ
ਅੱਜ ਵੀ ਖੜ੍ਹੀਆਂ
ਐਨੀ ਸਾਇੰਸ ਤਰੱਕੀ ਕਰ ਗਈ !
ਗੁੱਟ ਤੋਂ ਲਾਹ ਮੋਬਾਈਲ 'ਚ ਜੜੀਆਂ
ਚਲਦੀਆਂ ਨੇ ਪਰ ਅੱਖਾਂ ਸਾਹਵੇਂ
ਜਾਪਣ ਇਹ ਖੜ੍ਹੀਆਂ ਦੀਆਂ ਖੜ੍ਹੀਆਂ
ਖ਼ਤਰਨਾਕ ਇਹ ਨਜ਼ਰਾਂ ਬੜੀਆਂ
ਵਕਤ ਤਾਂ ਜਾਂਦਾ ਲੰਘਦਾ ਹੈ
ਅਸੀਂ ਜਿੰਨੇ ਸਾਊ ਹੁੰਦੇ ਗਏ
ਇਹ ਵੈਲੀ ਦੀ ਖੰਘ ਖੰਘਦਾ ਹੈ
ਕਵੀ ਬੇਲੀਆ !
ਤੂੰ ਸੱਚ ਦੀ ਬੇਲਾ ਸੱਚ ਕਿਹਾ
ਕਈਆਂ ਸੁਣਿਆਂ ਅਤੇ ਗੌਲਿਆ
ਤੇਰੇ ਲਹੂ ਨੇ ਸ਼ਬਦ ਨਿਹਾਰੇ
ਕਵਿਤਾ ਦੇ ਨੇ ਨਕਸ਼ ਨਿਖਾਰੇ
ਵਿੱਚ ਹਨੇਰੇ ਲਿਸ਼ਕਾਂ ਮਾਰੇ
ਚਮਕਣ ਜਿਉਂ ਅੰਬਰੀਂ ਚੰਨ ਤਾਰੇ
ਕੌਣ ਕਹੇ ਤੂੰ ਤੁਰ ਗਿਆ ਮਿੱਤਰਾ !
ਤੂੰ ਜਿਉਂਦਾ, ਤੇਰੀ ਵਸਦੀ ਕਵਿਤਾ
ਜ਼ਿੰਦਗੀ ਜੀਣ ਦੀ ਸੈਨਤ ਮਾਰੇ
ਅਸੀਂ ਲੜਾਂਗੇ ਸਾਥੀ !
ਲੜਾਂਗੇ ਰੰਗਲੇ ਮੌਸਮ ਲਈ
ਜ਼ਿੰਦਾ ਅੰਗਿਆਰੀਂ ਨਚ ਰਹੀਆਂ
ਉੱਡਦੇ ਬਾਜ਼ਾਂ ਨੂੰ ਅੱਜ ਵੀ ਨੇ
ਇਹ ਤੇਰੀ ਭਾਸ਼ਾ ਦੱਸ ਰਹੀਆਂ
ਕੀ ਹੋਇਆ ਜੇ ਹਮ ਸਫ਼ਰਾਂ 'ਚੋਂ
ਕੁਝ ਪੜ੍ਹ-ਪੜ੍ਹ ਅੱਖੀਆਂ ਥਕ ਗਈਆਂ
ਚਿੱਠੀਆਂ ਤੇ ਕਵਿਤਾਵਾਂ ਕਈ
ਅਣ ਛਪੀਆਂ ਤੇਰੀਆਂ ਛਪ ਗਈਆਂ
ਕੀ ਕਰੀਏ 'ਬੌਧਿਕ ਨਜ਼ਰਾਂ' ਦਾ
ਜਿਨ੍ਹਾਂ ਤੇਜ਼ ਤਰਾਰੇ ਨੈਣਾਂ ਤੋਂ
ਇਹ ਅਨਪੜ੍ਹੀਆਂ ਹੀ ਬਚ ਗਈਆਂ
..ਭਗਤ ਸਿੰਘ ਤੇ ਸਾਡਾ ਪਾਸ਼
ਸਾਡੇ ਅੰਗ-ਸੰਗ ਸਾਡੇ ਪਾਸ਼

ਅਮੋਲਕ ਸਿੰਘ

ਮੈਗਜੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-
tarkshil@yahoo.co.in, gondarasa@yahoo.com
ramswarn@gmail.com

## ਤਤਕਰਾ



**ਮੁੱਖ ਪੰਨੇ ਦਾ ਚਿੱਤਰ**
ਸੂਰਜ ਗ੍ਰਹਿਣ ਅਤੇ ਗ੍ਰਹਿਣੀਆਂ ਸੋਚਾਂ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਦੇ ਹੁਕਮ ਨੰਬਰ: 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

'ਤਰਕਸ਼ੀਲ ਮੈਗਜੀਨ' ਪੜ੍ਹਨ ਲਈ log on ਕਰੋ :
www.tarksheel.org

*ਇੱਕ ਆਗੂ ਦੀ ਅਹਿਮੀਅਤ ਉਸ ਦੀ ਅਗਵਾਈ ਦੇਣ ਦੀ ਸਮਰੱਥਾ 'ਤੇ ਹੁੰਦੀ ਹੈ, ਨਹੀਂ ਤਾਂ ਜਥੇਬੰਦੀ ਵਿੱਚ ਉਸ ਦੀ ਕੋਈ ਭੂਮਿਕਾ ਨਹੀਂ ਰਹਿ ਜਾਂਦੀ।*
*...ਅਗਿਆਤ*


**ਸੰਪਾਦਕੀ ਕਾਮੇ**
ਹਰਭਜਨ ਲੁਧਿਆਣਾ
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ
ਸੁਖਵੀਰ ਜੋਗਾ
ਸੁਮੀਤ ਸਿੰਘ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

**ਚੰਦਾ**
ਸਲਾਨਾ 80 ਰੁਪਏ
ਵਿਦੇਸ਼ 1000 ਰੁਪਏ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।




## ਸੰਪਾਦਕੀ

### ਸਿੱਖਿਆ ਦਾ ਤਸ਼ੱਦਦ

ਜਿੱਥੇ ਮਾਪਿਆਂ ਵਿੱਚ ਆਪਣੇ ਬੱਚਿਆਂ ਨੂੰ ਉਚੇਰੀ ਸਿੱਖਿਆ ਦੁਆ ਕੇ ਮਾਹਿਰ ਅਤੇ ਸਮਾਜੀ ਮੰਡੀ ਵਿੱਚ ਕਾਮਯਾਬ ਵਿਅਕਤੀ ਬਣਾਉਣ ਦੀ ਧੁਸ ਹੈ, ਉੱਥੇ ਬਹੁਗਿਣਤੀ ਬੱਚਿਆਂ ਵਿੱਚ ਨਿਰੰਤਰ ਮਿਹਨਤ ਕਰਨ ਪ੍ਰਤੀ ਅਰੁਚੀ ਹੈ। ਮਾਪਿਆਂ ਦੀਆਂ ਇੱਛਾਵਾਂ ਅਤੇ ਆਪਣੀ ਅਰੁਚੀ ਦੀਆਂ ਵਿਰੋਧੀ ਖਿੱਚਾਂ ਵਿੱਚ ਨਪੀੜਦੇ ਇਨ੍ਹਾਂ ਬੱਚਿਆਂ ਵਿੱਚ ਕਈ ਨਾਂਹ ਪੱਖੀ ਰੁਝਾਨ ਪੈਦਾ ਹੋ ਰਹੇ ਹਨ ਜਿਹੜੇ ਸਬੰਧਿਤ ਮਾਪਿਆਂ ਲਈ ਤਕਲੀਫ ਦੇਹ ਹੀ ਨਹੀਂ, ਸਗੋਂ ਸਮੁੱਚੇ ਸਮਾਜ ਦੀ ਸਿਹਤ ਲਈ ਵੀ ਘਾਤਕ ਹਨ। ਦਿਸ਼ਾਹੀਣਤਾ ਅਤੇ ਨਵੇਂ ਰਾਹ ਤਲਾਸ਼ ਕਰਨ ਦੀ ਤਾਂਘ ਦੀ ਅਣਹੋਂਦ ਕਰਕੇ, ਬੱਚਿਆਂ ਵਿੱਚ ਨੀਰਸਤਾ ਵੱਧ ਰਹੀ ਹੈ ਅਤੇ ਜ਼ਿੰਦਗੀ ਪ੍ਰਤੀ ਲਗਾਓ ਘੱਟ ਰਿਹਾ ਹੈ। ਥਰਿੱਲ ਲੈਣ ਲਈ ਉਨ੍ਹਾਂ ਨੇ ਆਪਣੀ ਟੇਕ ਹਿੰਸਾ ਅਤੇ ਨਸ਼ੇ ਉੱਤੇ ਰੱਖੀ ਹੋਈ ਹੈ। ਸਕੂਲੀ ਅਤੇ ਵਿੱਦਿਅਕ ਅਦਾਰੇ ਉਨ੍ਹਾਂ ਨੂੰ ਆਕਰਸ਼ਿਤ ਕਰਨ 'ਚ ਊਣਾ ਮਹਿਸੂਸ ਕਰ ਰਹੇ ਹਨ। ਪੜ੍ਹਨ-ਗੁੜ੍ਹਨ ਪ੍ਰਤੀ ਬੇਮੁੱਖਤਾ ਦੀ ਮਿਸਾਲ ਹਾਲ ਹੀ ਵਿੱਚ ਵਾਪਰੀ ਬਠਿੰਡੇ ਦੇ ਸਕੂਲ ਦੀ ਘਟਨਾ ਹੈ। ਹੁੰਦਾ ਇਹ ਹੈ ਕਿ ਸਕੂਲ ਖੁੱਲ੍ਹਣ ਤੋਂ ਪਹਿਲਾਂ ਹੀ ਟੈਲੀਫੋਨ ਦੀ ਘੰਟੀ ਖੜਕਦੀ ਹੈ। ਸਕੂਲ ਦਾ ਕਰਮਚਾਰੀ ਫੋਨ ਸੁਣਦਿਆਂ ਹੀ ਸਕਤੇ ਵਿੱਚ ਆ ਜਾਂਦਾ ਹੈ। ਫੋਨ ਕਰਨ ਵਾਲਾ ਦੱਸਦਾ ਹੈ ਕਿ ਸਕੂਲ ਵਿੱਚ ਬੰਬ ਫਿਟ ਕੀਤਾ ਜਾ ਚੁੱਕਾ ਹੈ ਅਤੇ ਇੱਕ ਵੱਡਾ ਧਮਾਕਾ ਹੋਣ ਵਾਲਾ ਹੈ। ਪੁਲਸ ਨੂੰ ਇਤਲਾਹ ਮਿਲਦੀ ਹੈ ਅਤੇ ਸੈਂਕੜੇ ਕਰਮਚਾਰੀ ਘੰਟਿਆਂ ਬੱਧੀ ਸਕੂਲ ਦੇ ਇੱਕ-ਇੱਕ ਬੱਚੇ ਅਤੇ ਕੋਨੇ-ਕੋਨੇ ਦੀ ਤਲਾਸ਼ੀ ਲੈਂਦੇ ਹਨ।

ਸਿੱਟਾ ਇਹ ਨਿਕਲਦਾ ਹੈ ਕਿ ਫੋਨ ਦੀ ਸ਼ਰਾਰਤ ਸਕੂਲ ਦੇ ਇੱਕ ਵਿਦਿਆਰਥੀ ਨੇ ਕੀਤੀ ਹੈ ਜੋ ਸਕੂਲ ਨਹੀਂ ਆਉਣਾ ਚਾਹੁੰਦਾ ਸੀ। ਇਸੇ ਤਰ੍ਹਾਂ ਦੀ ਇੱਕ ਘਟਨਾ ਇੱਕ ਮਿੱਤਰ ਨੇ ਸੁਣਾਈ ਕਿ ਸਵੇਰੇ ਸਕੂਲ ਜਾਣ ਵੇਲੇ ਉਸ ਦਾ ਲੜਕਾ ਅਚਾਨਕ ਲੱਤ ਵਿੱਚ ਦਰਦ ਹੋਣ ਬਾਰੇ ਦੱਸਦਾ ਹੈ। ਉਸ ਦੀ ਫਿਕਰਮੰਦ ਮਾਂ ਉਸ ਨੂੰ ਸਕੂਲ ਨਾ ਭੇਜਣ ਬਾਰੇ ਕਹਿ ਕੇ, ਖੁਦ ਦਫ਼ਤਰ ਚਲੀ ਜਾਂਦੀ ਹੈ ਅਤੇ ਪਿਤਾ ਲੜਕੇ ਨੂੰ ਮੰਜੇ 'ਤੇ ਪਾ ਕੇ ਦੁਲਾਰ ਕੇ ਬਾਹਰ ਕੰਮ ਚਲਾ ਜਾਂਦਾ ਹੈ। ਕੁਝ ਸਮੇਂ ਬਾਅਦ ਘਰ ਪਰਤਣ 'ਤੇ ਉਹ ਦੇਖਦਾ ਹੈ ਕਿ ਉਸ ਦਾ ਲੜਕਾ ਆਪਣੇ ਸਾਥੀਆਂ ਨਾਲ ਕ੍ਰਿਕਟ ਖੇਡ ਰਿਹਾ ਹੈ। ਜਿਸ ਦੀ ਲੱਤ ਵਿੱਚ ਹੁਣ ਕੋਈ ਦਰਦ ਨਹੀਂ। ਪੜਾਈ ਦਾ ਤਸ਼ੱਦਦ ਭੋਗ ਰਹੀ ਛੇਵੀਂ ਜਮਾਤ ਦੀ ਇੱਕ ਲੜਕੀ ਦੀ ਕਹਾਣੀ ਇਨ੍ਹਾਂ ਨਾਲੋਂ ਜ਼ਿਆਦਾ ਸਨਸਨੀਖੇਜ਼ ਅਤੇ ਦਿਲਚਸਪ ਹੈ। ਜਿਸ ਨੂੰ ਕਥਿਤ ਤੌਰ 'ਤੇ ਬਾਬਾ ਖੇਤਰਪਾਲ ਦਿਖਾਈ ਦਿੰਦਾ ਹੈ ਅਤੇ ਉਹ ਉਸ ਨੂੰ ਮਾਰ ਕੇ ਨਾਲ ਲਿਜਾਣਾ ਚਾਹੁੰਦਾ ਹੈ। ਕੁਝ ਹੀ ਦਿਨਾਂ ਦੀ ਪ੍ਰਾਹੁਣੀ ਸਮਝ ਰਹੇ ਲੜਕੀ ਦੇ ਪੀੜਤ ਮਾਪੇ ਅਤੇ ਰਿਸ਼ਤੇਦਾਰ ਤਰਕਸ਼ੀਲ ਸੁਸਾਇਟੀ ਕੋਲ ਆਉਂਦੇ ਹਨ। ਘਰ ਵਿੱਚ ਮਾਤਮ ਹੈ ਅਤੇ ਸਾਰੇ ਰਿਸ਼ਤੇਦਾਰ ਭਾਣਾ ਵਾਪਰਨ ਦੀ ਉਡੀਕ ਕਰ ਰਹੇ ਹਨ। ਸਹਾਰੇ ਬਿਨ੍ਹਾਂ ਖੜੀ ਨਾ ਹੋ ਸਕਣ ਵਾਲੀ ਲੜਕੀ ਨਾਲ ਸੁਸਾਇਟੀ ਦੇ ਮੈਂਬਰ ਗੱਲਬਾਤ ਕਰਦੇ ਹਨ ਤਾਂ ਪਤਾ ਚੱਲਦਾ ਹੈ ਕਿ ਜਿਸ ਸਕੂਲ ਵਿੱਚ ਲੜਕੀ ਪੜ੍ਹਦੀ ਹੈ ਉਸ ਨੂੰ ਉਹ ਸਕੂਲ ਪਸੰਦ ਨਹੀਂ ਅਤੇ ਉੱਥੇ ਹੋ ਰਹੀ ਪੜ੍ਹਾਈ ਦਾ ਬੋਝ ਮੰਨ ਰਹੀ ਹੈ। ਖੇਤਰਪਾਲ ਦਿਸਣ ਵਾਲੀ ਕਹਾਣੀ ਉਸ ਨੇ ਸਕੂਲ ਜਾਣ ਤੋਂ ਬਚਣ ਲਈ ਘੜੀ ਹੈ। ਸਕੂਲੀ ਪੜਾਈ ਦਾ ਤਸ਼ੱਦਦ ਸਹਿ ਰਹੇ ਅਣਗਿਣਤ ਬੱਚਿਆਂ 'ਚੋਂ ਉਪਰੋਕਤ ਉਦਾਹਰਣਾਂ ਸਿਰਫ ਨਮੂਨਾ ਮਾਤਰ ਹਨ। ਜਿਨ੍ਹਾਂ ਬਾਰੇ ਮਾਪਿਆਂ ਅਤੇ ਲੋਕ ਪੱਖੀ ਵਿੱਦਿਅਕ ਨੀਤੀ ਘਾੜਿਆਂ ਨੂੰ ਸਿਰ ਜੋੜ ਕੇ ਸੋਚਣ ਵਿਚਾਰਨ ਦੀ ਲੋੜ ਹੈ। ਹਾਲ ਵਿੱਚ ਹੀ ਸਕੂਲੀ ਵਿੱਦਿਆ ਦੇ ਪ੍ਰਬੰਧਕੀ ਢਾਂਚਿਆਂ ਦੀ ਕਾਇਆ ਕਲਪ ਸਬੰਧੀ ਚੱਲ ਰਹੇ ਚਰਚਿਆਂ ਦੇ ਨਾਲ-ਨਾਲ ਸਿੱਖਿਆ ਪ੍ਰਸਾਰ ਦੀ ਕਿਰਿਆ ਨੂੰ ਮਾਨਵੀ ਰੂਪ ਦੇਣ ਅਤੇ ਠੋਸ ਜ਼ਿੰਦਗੀ ਨਾਲ ਜੋੜਨ ਵੱਲ ਵੀ ਯਤਨਸ਼ੀਲ ਹੋਣਾ ਚਾਹੀਦਾ ਹੈ। ਠੋਸੀ ਜਾ ਰਹੀ ਅਜੋਕੀ ਪੜਾਈ ਨਾਲ, ਬਣਾਏ ਜਾ ਰਹੇ ਅਧਿਕਾਰੀ, ਇੰਜੀਨੀਅਰ, ਨੀਤੀਘਾੜੇ, ਅਧਿਆਪਕ ਅਤੇ ਡਾਕਟਰ, ਲੋਕ ਸੇਵਕ ਅਤੇ ਕੌਮ ਦੇ ਉਸਰਈਏ ਬਣਨ ਦੀ ਥਾਂ ਸਿਰਫ ਕਮਿਸ਼ਨ ਖਾਣ ਵਾਲੇ ਅਤੇ ਤਨਖਾਹਧਾਰੀ ਹੀ ਬਣ ਕੇ ਰਹਿ ਜਾਣਗੇ। gondarasa@yahoo.com



# ਰਾਜਨੀਤੀ ਅਤੇ ਧਰਮ ਦਾ ਗਠਜੋੜ ਸਮਾਜ ਵਿੱਚ ਪਾੜਾ ਵਧਾਏਗਾ

**ਚੰਦਨਾ ਚੱਕਰਬਰਤੀ**

ਭੂਪਾਲ ਗੈਸ ਕਾਂਡ ਦੇ ਪੀੜਤਾਂ ਦੀ ਮੱਦਦ ਲਈ ਬਣੇ ਟਰੱਸਟ ਦੀ ਮੱਦਦ, ਸਾਬਕਾ ਦੂਰ ਸੰਚਾਰ ਅਧਿਕਾਰੀ, ਹੈਦਰਾਬਾਦ ਦੀ ਸਿਰਕੱਢ ਨਾਸਤਿਕ ਲੇਖਿਕਾ, ਸਮਾਜਿਕ ਕਾਰਕੁਨ, ਅਭਿਨੇਤਰੀ ਅਤੇ ਸ਼ਾਨਦਾਰ ਵਕਤਾ ਤੇ ਨਾਲ-ਨਾਲ ਮੈਡੀਕਲੀ ਅਵੇਅਰ ਐਂਡ ਰਿਸਪੌਂਸੀਬਲ ਸਿਟੀਜ਼ਨਜ ਆਫ਼ ਹੈਦਰਾਬਾਦ ਦੀ ਕਨਵੀਨਰ ਸ਼੍ਰੀਮਤੀ ਚੰਦਨਾ ਚੱਕਰਬਰਤੀ ਨਾਲ, ਵਿਜੇ ਵਾੜਾ ਵਿਖੇ ਸੱਤਵੀ ਵਿਸ਼ਵ ਨਾਸਤਿਕ ਕਾਨਫਰੰਸ ਦੌਰਾਨ ਜਨਕ ਰਾਜ ਪਟਿਆਲਾ ਵੱਲੋਂ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਪ੍ਰਕਾਸ਼ਿ ਕਰ ਰਹੇ ਹਾਂ

*... ਅਦਾਰਾ*

? **ਸਾਨੂੰ ਨੈਤਿਕ ਤੌਰ 'ਤੇ ਇਮਾਨਦਾਰ ਹੋਣਾ ਚਾਹੀਦਾ ਹੈ, ਇਸ ਤੋਂ ਤੁਹਾਡਾ ਕੀ ਭਾਵ ਹੈ।**

➢ ਧਾਰਮਿਕ ਲੋਕ ਇਹ ਕਹਿੰਦੇ ਹਨ ਕਿ ਧਰਮ ਸਾਨੂੰ ਇਮਾਨਦਾਰ ਅਤੇ ਚਰਿੱਤਰਵਾਨ ਬਣਾਉਂਦਾ ਹੈ ਉਹਨਾਂ ਦਾ ਕਹਿਣਾ ਹੈ ਕਿ ਰੱਬ ਨੂੰ ਮੰਨੋ ਜਾਂ ਨਾ ਪਰ ਧਰਮ ਨੇ ਸਾਨੂੰ ਬੜਾ ਕੁਝ ਦਿੱਤਾ ਹੈ। ਧਰਮ ਉੱਪਰ ਟੇਕ ਰੱਖਣ ਨਾਲ ਇੱਕ ਤਾਂ ਸਾਨੂੰ ਸਹਾਰਾ ਮਿਲਦਾ ਹੈ, ਦੂਸਰਾ ਧਰਮ ਤੋਂ ਬਿਨਾ ਸਾਨੂੰ ਕਦਰਾਂ ਕੀਮਤਾਂ ਕੌਣ ਸਿਖਾਵੇਗਾ ਕਿ ਚੰਗਾ ਕੀ ਹੈ ਅਤੇ ਮਾੜਾ ਕੀ ਹੈ? ਪਾਪ-ਪੁੰਨ ਬਾਰੇ ਕੌਣ ਦੱਸੇਗਾ।

ਪਰ ਮੈਂ ਉਹਨਾਂ ਤੋਂ ਪੁੱਛਦੀ ਹਾਂ ਕਿ ਸਾਨੂੰ ਝੂਠੇ ਸਹਾਰੇ ਦੀ ਕੀ ਲੋੜ ਹੈ ? ਬਲਕਿ ਝੂਠੇ ਸਹਾਰੇ 'ਤੇ ਵਿਸ਼ਵਾਸ ਕਰਕੇ ਜਿਆਦਾ ਹਾਨੀ ਹੋ ਸਕਦੀ ਹੈ, ਕਿਉਂਕਿ ਇਕ ਤਾਂ ਅਸੀਂ ਕੋਸ਼ਿਸ਼ ਕਰਨੀ ਛੱਡ ਦੇਵਾਂਗੇ, ਕਿ ਉੱਪਰ ਵਾਲਾ ਹੈ, ਉਹ ਸਾਡੇ ਕੰਮ ਕਰੇਗਾ। ਅਸੀਂ ਕੰਮ ਕਰਕੇ ਜਿਹੜਾ ਸੁਧਾਰ ਲਿਆ ਸਕਦੇ ਹਾਂ, ਉਹ ਨਹੀਂ ਕਰਾਂਗੇ। ਰਿਹਾ ਸਵਾਲ ਇਮਾਨਦਾਰੀ ਦਾ ਅਤੇ ਚਰਿੱਤਰ ਦਾ, ਕਿਸ ਨੇ ਕਿਹਾ ਹੈ ਕਿ ਇਹ ਸਿੱਖਣ ਲਈ ਧਰਮ ਦੀ ਜਰੂਰਤ ਹੈ?

ਆਪਾਂ ਧਰਮ ਅਤੇ ਰੱਬ ਦੋਨਾਂ 'ਤੇ ਹੀ ਵਿਸ਼ਵਾਸ ਨਹੀਂ ਕਰਦੇ ਪਰ ਫਿਰ ਵੀ ਜੁੰਮੇਵਾਰੀਆਂ ਨਿਭਾਉਂਦੇ ਹਾਂ। ਅਸੀਂ ਵਫ਼ਾਦਾਰ ਹਾਂ, ਜੇਕਰ ਕੋਈ ਧਰਮ ਦੀ ਵਜ੍ਹਾ ਕਰਕੇ ਇਮਾਨਦਾਰ ਜਾਂ ਚਰਿੱਤਰਵਾਨ ਹੈ ਤਾਂ ਇਹ ਜਿਆਦਾਤਰ ਡਰ ਕਰਕੇ ਹੋਵੇਗਾ ਕਿ ਉਸਨੂੰ ਕੋਈ ਉਪਰੋਂ ਵੇਖ ਰਿਹਾ ਹੈ। ਇਹ ਭਾਵਨਾ ਉਸਦੇ ਅੰਦਰੋਂ ਨਹੀਂ ਉੱਠੀ।

ਜਦੋਂ ਅਸੀਂ ਪੈਦਾ ਹੁੰਦੇ ਹਾਂ, ਅਸੀਂ ਕਿਸੇ ਭਗਵਾਨ ਬਾਰੇ ਨਹੀਂ ਜਾਣਦੇ, ਨਾ ਕੋਈ ਵਿਸ਼ਵਾਸ ਲੈ ਕੇ ਪੈਦਾ ਹੁੰਦੇ ਹਾਂ, ਲੇਕਿਨ ਸਮਾਜ ਹੀ ਅੱਗੇ ਚੱਲ ਕੇ ਆਪਣੇ ਪ੍ਰਭਾਵ ਰਾਹੀਂ ਸਾਨੂੰ ਚੰਗਾ ਜਾਂ ਮਾੜਾ ਬਣਾਉਂਦਾ ਹੈ। ਡਰਾਵੇ ਤੋਂ ਬਿਨਾਂ ਜਿਸ ਬੰਦੇ ਦੀ ਬੁਨਿਆਦ ਹੋਵੇ ਉਹ ਮਾਨਸਿਕ ਤੌਰ 'ਤੇ ਜਿਆਦਾ ਮਜ਼ਬੂਤ ਹੁੰਦਾ ਹੈ।

? -- ਧਰਮ ਮਨੁੱਖ ਨੂੰ ਬੇਈਮਾਨ ਬਣਾਉਣ ਵਿੱਚ ਕਿਵੇਂ ਰੋਲ ਨਿਭਾਉਂਦਾ ਹੈ।

-- ਧਰਮ ਸਾਨੂੰ ਛੋਟ-ਕੱਟ ਤਰੀਕਾ ਦੱਸਦਾ ਹੈ। ਹਰੇਕ ਪੰਡਿਤ, ਪੁਜਾਰੀ ਅਤੇ ਪਾਦਰੀ ਜੋ ਆਪਣੇ ਆਪ ਨੂੰ, ਧਰਮ ਦੇ ਨੁਮਾਇੰਦੇ ਦੱਸਦੇ ਹਨ, ਕਹਿਣਗੇ ਕਿ ਜੇ ਗਲਤੀ ਹੋ ਗਈ ਕੋਈ ਗੱਲ ਨਹੀਂ ਪਾਠ-ਪੂਜਾ ਕਰਾਓ, ਖਰਚ ਦੇ ਦਿਓ, ਸਭ ਕੁਝ ਠੀਕ ਹੋ ਜਾਵੇਗਾ। ਇਸਾਈ ਧਰਮ ਕਹਿੰਦਾ ਹੈ ਕਿ ਕਿੰਨਾ ਹੀ ਮਾੜਾ ਕੰਮ ਕਰੋ। ਬਸ ਸ਼ੁੱਕਰਵਾਰ ਨੂੰ ਚਰਚ ਵਿੱਚ ਜਾ ਕੇ ਇਕਬਾਲ ਕਰ ਲਓ, ਸਭ ਕੁਝ ਸਾਫ਼ ਹੋ ਜਾਵੇਗਾ।

ਰਿਸ਼ਵਤ ਦੇਣਾ ਕੌਣ ਸਿਖਾਉਂਦਾ ਹੈ? ਇਹ ਧਰਮ ਨੇ ਹੀ ਤਾਂ ਸਿਖਾਇਆ ਹੈ। ਜਦੋਂ 'ਰੱਬ' ਰਿਸ਼ਵਤ ਲੈਂਦਾ ਹੈ ਤਾਂ ਮਨੁੱਖ ਤਾਂ ਲਵੇਗਾ ਹੀ।

?-- ਕੀ ਅਸੀਂ ਨਾਸਤਿਕ ਬਣ ਕੇ ਇਮਾਨਦਾਰ ਬਣ ਸਕਦੇ ਹਾਂ।

-- ਨਾਸਤਿਕਤਾ ਜ਼ਿੰਦਗੀ ਜਿਉਂਣ ਦਾ ਇੱਕ ਤਰੀਕਾ ਹੈ। ਇਸ ਵਿੱਚ ਇਨਸਾਨੀਅਤ ਦਾ ਕੇਂਦਰੀ ਰੋਲ ਹੈ। ਇਨਸਾਨੀਅਤ ਕੀ ਹੈ, ਹਰੇਕ ਵਿਅਕਤੀ ਦਾ ਇਨਸਾਨ ਦੇ ਤੌਰ 'ਤੇ ਮਾਨ-ਸਤਿਕਾਰ। ਉਸ ਨਾਲ ਰੰਗ-ਰੂਪ, ਜਾਤ-ਪਾਤ, ਧਰਮ ਅਤੇ ਖੇਤਰਵਾਦ ਦੇ ਆਧਾਰ 'ਤੇ ਵਿਤਕਰਾ ਨਾ ਹੋਵੇ।

ਜਦੋਂ ਕੋਈ ਬੱਚਾ ਤੁਹਾਡੇ ਸਾਹਮਣੇ ਡੁੱਬ ਰਿਹਾ ਹੋਵੇ, ਉਸਨੂੰ ਬਚਾਉਂਣ ਤੋਂ ਪਹਿਲਾਂ ਕੀ ਤੁਸੀਂ ਉਸਦੀ ਜਾਤ, ਧਰਮ ਆਦਿ ਪੁੱਛਦੇ ਹੋ? ਨਹੀਂ ਨਾਂ, ਬਲਕਿ ਤੁਰੰਤ ਉਸਨੂੰ ਬਚਾਉਂਣ ਲਈ ਭੱਜ ਪੈਂਦੇ ਹੋ। ਇਸ ਸਾਡੇ ਅੰਦਰ ਜਨਮਜਾਤ ਪੈਦਾ ਹੋਈ ਪਰਉਪਕਾਰ ਦੀ ਭਾਵਨਾ ਹੈ, ਕਿਸੇ ਧਾਰਮਿਕ ਸਿੱਖਿਆ ਕਰਕੇ ਨਹੀਂ ਬਲਕਿ ਧਰਮ ਤਾਂ ਸਾਨੂੰ ਭੇਦ-ਭਾਵ, ਉਚ-ਨੀਚ ਵਰਗੀਆਂ ਭੈੜੀਆਂ ਆਦਤਾਂ ਸਿਖਾਉਂਦਾ ਹੈ। ਜੇ ਤੁਸੀ ਤਰਕਸ਼ੀਲਤਾ ਨਾਲ ਸੋਚੋ ਤਾਂ ਤੁਸੀ ਵੱਧ ਇਮਾਨਦਾਰ ਬਣ ਸਕਦੇ ਹੋ।

? **ਰੱਬ ਦੇ ਡਰ ਤੋਂ ਬਿਨਾਂ ਤਾਂ ਲੁੱਟ-ਮਾਰ ਮੱਚ ਜਾਵੇਗੀ, ਇਸ ਕਥਨ ਵਿੱਚ ਕਿੰਨੀ ਕੁ ਸੱਚਾਈ ਹੈ।**

➢ ਨਾਸਤਿਕਾਂ ਦੀ ਗੱਲ ਜੇਕਰ ਛੱਡ ਦੇਈਏ, ਧਾਰਮਿਕ ਲੋਕਾਂ ਵਿੱਚ ਤਾਂ ਰੱਬ ਦਾ ਡਰ ਹੈ। ਫਿਰ ਕੀ ਭ੍ਰਿਸ਼ਟਾਚਾਰ ਘੱਟ ਜਾਂ ਖਤਮ ਹੋ ਗਿਆ, ਵੱਢਾ-ਟੁੱਕੀ ਬੰਦ ਹੋ ਗਈ। ਇਸ ਦੇ ਉਲਟ ਇਹ ਵਧਿਆ ਹੈ ਅਤੇ ਧਾਰਮਿਕ ਡਰਾਵੇ ਫੋਕੇ ਸਾਬਿਤ ਹੋਏ ਹਨ।

? **ਸਾਡੇ ਪਗੜੀ ਬੰਨਣ ਅਤੇ ਆਪਣੇ ਮੱਥੇ 'ਤੇ ਬਿੰਦੀ ਲਾਉਂਣ ਪ੍ਰਤੀ ਤੁਹਾਡੇ ਕੀ ਵਿਚਾਰ ਕੀ ਹਨ।**

➢ ਮੈਂ ਮੱਥੇ ਬਿੰਦੀ ਲਾਉਣ ਨਾਲ ਠੀਕ ਲੱਗਦੀ ਹਾਂ, ਸੁੰਦਰ ਲੱਗਦੀ ਹਾਂ ਇਸ ਦਾ ਸਾਡੇ ਧਰਮ ਨਾਲ ਕੋਈ ਵਾਸਤਾ ਨਹੀਂ, ਸਗੋਂ ਇਹ ਸਾਡੇ ਸੱਭਿਆਚਾਰ ਦਾ ਅੰਗ ਹੈ। ਇਸ ਤਰ੍ਹਾਂ ਪੰਜਾਬ, ਰਾਜਸਥਾਨ ਅਤੇ ਭਾਰਤ ਤੋਂ ਇਲਾਵਾ ਸੰਸਾਰ ਦੇ ਬਹੁਤ ਸਾਰੇ ਲੋਕ ਕਈ ਤਰ੍ਹਾਂ ਦੀ ਪੱਗ ਬੰਨ੍ਹਦੇ ਹਨ। ਇਹ ਵੀ ਉਹਨਾਂ ਦੇ ਸੱਭਿਆਚਾਰ ਦਾ ਅੰਗ ਹੈ।

ਮੈਂ ਇਹ ਸੰਧੂਰ ਇਸ ਲਈ ਨਹੀਂ ਲਗਾਉਂਦੀ ਕਿ ਇਸ ਦਾ ਸੰਬੰਧ ਮੇਰੇ ਪਤੀ ਦੀ ਉਮਰ ਨਾਲ ਹੈ, ਸਗੋਂ ਇਸ ਲਈ ਲਗਾਉਂਦੀ ਹਾਂ ਕਿ ਇਹ ਫੈਸ਼ਨ ਹੈ ਤੇ ਮੈਨੂੰ ਚੰਗਾ ਲੱਗਦਾ ਹੈ। ਮੈਂ ਵਿਆਹ ਦੇ ਕੁਝ ਦਿਨਾਂ ਬਾਅਦ ਆਪਣਾ ਚੂੜਾ ਉਤਾਰ ਦਿੱਤਾ ਸੀ ਕਿ ਅੱਜ ਕੁਝ ਹੋਰ ਪਹਿਨ ਲੈਂਦੇ ਹਾਂ। ਸਹੁਰੇ ਘਰ ਵਾਲੇ ਹੈਰਾਨ-ਪ੍ਰੇਸ਼ਾਨ ਹੋਏ ਕਹਿਣ ਲੱਗੇ ਕਿ ਇਸ ਨਾਲ ਤੇਰੇ ਪਤੀ ਦੀ ਉਮਰ ਘਟ ਜਾਵੇਗੀ। ਮੈਂ ਕਿਹਾ ਕਿ ਮੇਰੇ ਪਤੀ ਮੇਰੇ ਲਈ ਕੀ ਕਰ ਰਹੇ ਹਨ ਕਿ ਮੇਰੀ ਉਮਰ ਵਧੇ, ਉਹ ਤਾਂ ਅਜਿਹਾ ਕੁਝ ਨਹੀਂ ਕਰ ਰਹੇ। ਸਹੁਰੇ ਘਰਦਿਆਂ ਦੇ ਅਜਿਹੇ ਅੰਧ-ਵਿਸ਼ਵਾਸ ਉਠਾਉਣ ਲਈ ਮੈਂ ਸੰਧੂਰ ਲਾਉਂਣਾ, ਚੂੜਾ ਪਾਉਂਣਾ ਕੁਝ ਦਿਨਾਂ ਲਈ ਛੱਡ ਦਿੱਤਾ ਪਰ ਕੁਝ ਵੀ ਮੰਦਾ ਨਹੀਂ ਵਾਪਰਿਆ।

? **ਰਾਜਨੀਤੀ ਅਤੇ ਧਰਮ ਦੇ ਗਠਜੋੜ ਨੂੰ ਤੁਸੀ ਕਿਵੇ ਦੇਖਦੇ ਹੋ।**

➢ ਇਹ ਬੜਾ ਭੱਖਦਾ ਮਸਲਾ ਹੈ। ਰਾਜਨੀਤੀ ਅਤੇ ਧਰਮ ਦਾ ਗਠਜੋੜ ਸਮਾਜ ਵਿੱਚ ਪਾੜਾ ਵਧਾਏਗਾ। ਇਹ ਬੇਹੱਦ ਹਾਨੀਕਾਰਕ ਗਠਜੋੜ ਹੈ। ਹੋਰ ਵੀ ਮਾੜਾ ਰੁਝਾਨ ਇਹ ਹੈ ਕਿ ਸਾਡੇ ਵਿੱਦਿਅਕ ਅਦਾਰਿਆਂ ਵਿੱਚ ਵੀ ਧਰਮ ਦਾ ਪ੍ਰਭਾਵ ਹੈ। ਸਾਡੇ ਵਿਸ਼ਵ ਵਿਦਿਆਲੇ ਵੀ ਨਾ ਦੇ ਖੁਦ ਮੁਖਤਿਆਰ ਹਨ। ਇਥੇ ਵਾਈਸ ਚਾਂਸਲਰ ਵੀ ਮੁੱਖ ਮੰਤਰੀ ਦੁਆਰਾ ਚੁਣੇ ਜਾਂਦੇ ਹਨ। ਇਸ ਦਾ ਮਤਲਬ ਇਹ ਹੈ ਕਿ ਇਸ ਚੋਣ ਰਾਜਨੀਤੀ ਵਿੱਚ, ਜਾਤ-ਪਾਤ ਅਤੇ ਧਰਮ ਦਾ ਪ੍ਰਭਾਵ ਰਹੇਗਾ ਹੀ। ਅਕਾਦਮਿਕ ਅਦਾਰਿਆਂ ਵਿੱਚ ਅਜਿਹੀ ਦਖਲ ਅੰਦਾਜ਼ੀ ਨਹੀਂ ਹੋਣੀ ਚਾਹੀਦੀ, ਜੇਕਰ ਅਜਿਹੇ ਮਸਲਿਆਂ ਖਿਲਾਫ਼ ਅਵਾਜ਼ ਨਹੀਂ ਉਠਾਵਾਂਗੇ ਤਾਂ ਆਉਂਣ ਵਾਲੀ ਪੀੜ੍ਹੀ ਦਾ ਬਹੁਤ ਵੱਡਾ ਨੁਕਸਾਨ ਹੋਵੇਗਾ।

? **ਚੰਗੇ ਭਵਿੱਖ ਲਈ ਕੀ ਕਰਨਾ ਚਾਹੀਦਾ ਹੈ।**

➢ ਤੁਸੀ ਜੋ ਵੀ ਹੋ, ਡਾਕਟਰ, ਇੰਜੀਨੀਅਰ, ਅਧਿਆਪਕ, ਕਰਮਚਾਰੀ ਜਾਂ ਬਿਜ਼ਨਸਮੈਨ, ਤੁਹਾਨੂੰ ਇਹਨਾਂ ਸਮਾਜਿਕ ਸਰੋਕਾਰਾਂ ਵੱਲ ਧਿਆਨ ਦੇਣਾ ਪਵੇਗਾ। ਕਦੇ ਕੋਈ ਗੜਬੜ ਤੁਹਾਡੇ ਧਿਆਨ ਵਿੱਚ ਆਵੇ, ਉਸਦੇ ਖਿਲਾਫ਼ ਧਿਰ ਬਣੋ। ਤੁਸੀ ਆਵਾਜ ਉਠਾਓ। ਦੋ ਕਦਮ ਦੂਰ ਖੜ ਕੇ ਤਮਾਸ਼ਬੀਨ ਨਾ ਬਣੋ। ☐

## ਕਰਾਮਾਤ

ਲੁੱਟੇ ਹੋਏ ਮਾਲ ਨੂੰ ਬਰਾਮਦ ਕਰਨ ਲਈ ਪੁਲਿਸ ਨੇ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ। ਲੋਕ ਡਰ ਕੇ ਲੁੱਟਿਆ ਮਾਲ ਰਾਤ ਦੇ ਹਨੇਰੇ ਵਿੱਚ ਸੁੱਟਣ ਲੱਗੇ। ਕੁਝ ਅਜਿਹੇ ਸਨ ਜਿਨ੍ਹਾਂ ਨੇ ਮੌਕਾ ਦੇਖ ਕੇ ਆਪਣਾ ਮਾਲ ਵੀ ਆਪਣੇ ਤੋਂ ਵੱਖ ਕਰ ਦਿੱਤਾ ਤਾਂ ਕਿ ਕਾਨੂੰਨ ਦੀ ਪਕੜ ਵਿੱਚ ਆਉਣ ਤੋਂ ਬਚੇ ਰਹਿਣ। ਇੱਕ ਆਦਮੀ ਨੂੰ ਬਹੁਤ ਦਿੱਕਤ ਪੇਸ਼ ਆਈ। ਉਹਦੇ ਕੋਲ ਖੰਡ ਦੀਆਂ ਦੋ ਬੋਰੀਆਂ ਸਨ ਜਿਹੜੀਆਂ ਉਸ ਨੇ ਪੰਸਾਰੀ ਦੀ ਦੁਕਾਨ ਤੋਂ ਲੁੱਟੀਆਂ ਸਨ। ਇੱਕ ਤਾਂ ਉਹ ਜਿਵੇਂ-ਕਿਵੇਂ ਰਾਤ ਦੇ ਹਨੇਰੇ ਵਿੱਚ ਨੇੜੇ ਦੇ ਖੂਹ ਵਿੱਚ ਸੁੱਟ ਆਇਆ ਪਰ ਜਦੋਂ ਉਹ ਦੂਜੀ ਬੋਰੀ ਸੁੱਟਣ ਗਿਆ ਤਾਂ ਆਪ ਵੀ ਨਾਲ ਹੀ ਡਿੱਗ ਪਿਆ। ਰੌਲਾ ਸੁਣ ਕੇ ਲੋਕ ਇਕੱਠੇ ਹੋ ਗਏ। ਖੂਹ ਵਿੱਚ ਰੱਸੀਆਂ ਸੁੱਟੀਆਂ ਗਈਆਂ। ਜਵਾਨ ਹੇਠਾਂ ਉੱਤਰੇ ਤੇ ਉਸ ਆਦਮੀ ਨੂੰ ਬਾਹਰ ਕੱਢ ਲਿਆ ਗਿਆ ਪਰ ਕੁਝ ਹੀ ਘੰਟਿਆਂ ਬਾਅਦ ਉਹ ਮਰ ਗਿਆ। ਦੂਜੇ ਦਿਨ ਲੋਕਾਂ ਨੇ ਜਦੋਂ ਖੂਹ 'ਚੋਂ ਪਾਣੀ ਕੱਢਿਆ ਤਾਂ ਉਹ ਮਿੱਠਾ ਸੀ। ਉਸੇ ਰਾਤ ਉਸ ਆਦਮੀ ਦੀ ਕਬਰ ਤੇ ਦੀਵੇ ਜਗ ਰਹੇ ਸਨ।

**ਸਆਦਤ ਹਸਨ ਮੰਟੋ**

### ਤਰਕਸ਼ੀਲ ਮੇਲਾ ਫਰੀਦਕੋਟ

20 ਸਤੰਬਰ ਨੂੰ ਫਰੀਦਕੋਟ ਇਕਾਈ ਵੱਲੋਂ ਬਾਬਾ ਫਰੀਦ ਮੇਲੇ ਤੇ ਅਮਰ ਆਸ਼ਰਮ ਵਿਖੇ ਕਰਵਾਏ ਜਾ ਰਹੇ ਤਰਕਸ਼ੀਲ ਨਾਟਕ ਮੇਲੇ ਵਿੱਚ ਨਾਟਕ, ਗੀਤ ਸੰਗੀਤ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਜਾਣਗੀਆਂ। ਪੋਸਟਰ-ਪੁਸਤਕ ਪ੍ਰਦਰਸ਼ਨੀ ਵੀ ਲਗਾਈ ਜਾਵੇਗੀ। ਸਮਾਂ ਸਵੇਰੇ 10 ਵਜੇ ਤੋਂ ਸ਼ਾਮ 4 ਵਜੇ ਤੱਕ।

ਸੰਪਰਕ: 98726-67116

# ਵਾਤਾਵਰਣ ਅਤੇ ਸਿਆਸਤ



ਪ੍ਰੋ. ਸ਼ੁਭਪ੍ਰੇਮ

***ਦੋ ਟੁੱਕ ਸ਼ਬਦਾਂ ਵਿੱਚ ਕਹਿਣਾ ਹੋਵੇ ਤਾਂ ਮਸਲਾ ਇਹ ਹੈ ਕਿ ਜਿੰਨਾ ਚਿਰ ਮਨੁੱਖੀ ਸਮਾਜ ਵਿੱਚ ਬਰਾਬਰੀ ਅਤੇ ਮਨੁੱਖੀ ਸਮਾਜ ਦੀ ਕੁਦਰਤ ਨਾਲ ਸਹਿਹੋਂਦ ਦੀ ਸੋਚ ਨਹੀਂ ਉਪਜਦੀ ਓਨਾ ਚਿਰ ਸਮਾਜਿਕ ਸੰਕਟ ਅਤੇ ਕੁਦਰਤੀ ਸੰਕਟ ਦੂਰ ਨਹੀਂ ਹੈ।***

ਪੂੰਜੀਵਾਦ ਅਤੇ ਵਾਤਾਵਰਣ ਵਿਗਿਆਨ (Ecology) ਪ੍ਰਸਪਰ ਵਿਰੋਧੀ ਹਨ। ਪੂੰਜੀਵਾਦੀ ਢਾਂਚੇ ਦੀ ਜਰੂਰਤ ਲਗਾਤਾਰ ਪੈਦਾਵਾਰ ਕਰਨੀ ਹੈ। ਪੂੰਜੀਵਾਦੀ ਮਸ਼ੀਨ, ਪੈਦਾਵਾਰ ਤੇ ਲਗਾਤਾਰ ਵੱਧਦੀ ਦਰ ਨਾਲ ਪੈਦਾਵਾਰ ਉੱਪਰ ਟਿਕੀ ਹੋਈ ਹੈ। ਵੱਧ ਪੈਦਾਵਾਰ ਦਾ ਅਰਥ ਹੈ, ਧਰਤੀ ਦੇ ਸੀਮਿਤ ਵਸੀਲਿਆਂ ਦੀ ਲਗਾਤਾਰ ਖਪਤ। ਪੈਦਾਵਾਰ ਦੌਰਾਨ ਅਤੇ ਪੈਦਾ ਹੋਈਆਂ ਵਸਤਾਂ ਦੀ ਖਪਤ ਤੋਂ ਉਪਜੀ ਹੋਈ ਰਹਿੰਦ-ਖੂੰਹਦ। ਇਹ ਦੋਵੇ ਕਿਰਿਆਵਾਂ ਵਾਤਾਵਰਣ ਵਿਰੋਧੀ ਹਨ।

ਸੁਆਲ ਉੱਠਦਾ ਹੈ ਕਿ ਕੀ ਪੈਦਾਵਾਰ ਬੰਦ ਕਰ ਦਿੱਤੀ ਜਾਵੇ? ਚੀਜਾਂ ਵਸਤਾਂ ਨਾ ਵਰਤੀਆਂ ਜਾਣ? ਖਾਦ-ਖੁਰਾਕ ਨਾ ਪੈਦਾ ਕੀਤੀ ਜਾਵੇ? ਅਜਿਹਾ ਸੁਆਲ ਉਸ ਸੋਚ ਵਿੱਚੋਂ ਉਪਜਦਾ ਹੈ ਜਿਹੜੀ ਮਨੁੱਖੀ ਫਿਕਰ, ਆਧੁਨਿਕਤਾ, ਤਕਨੀਕ ਆਦਿ ਨੂੰ ਵਾਤਾਵਰਣਕ ਸੰਕਟ ਲਈ ਜੁੰਮੇਵਾਰ ਸਮਝਦੀ ਹੈ। ਸਵਾਲ ਪੈਦਾਵਾਰ ਨੂੰ ਬੰਦ ਕਰਨ ਦਾ ਨਹੀਂ ਹੈ। ਬਲਕਿ ਬੁਨਿਆਂਦੀ ਗੱਲ ਮੌਜੂਦਾ ਸਮਾਜਿਕ ਬਣਤਰ ਨੂੰ ਤਬਦੀਲ ਕਰਨ ਦੀ ਹੈ। ਜਿਸ ਵਿੱਚ ਮਨੁੱਖ ਦੀ ਮਨੁੱਖ ਹੱਥੋਂ ਲੁੱਟ ਅਤੇ ਮਨੁੱਖ ਦੁਆਰਾ ਕੁਦਰਤੀ ਵਸੀਲਿਆਂ ਦੀ ਕੁਵਰਤੋਂ ਦੀ ਇਜਾਜ਼ਤ ਹੁੰਦੀ ਹੈ। ਕੁਦਰਤ ਨਾਲ ਮਨੁੱਖ ਦੇ ਸੁਖਾਵੇਂ ਸੰਬੰਧ ਸੰਭਵ ਹਨ, ਬਸ਼ਰਤੇ ਅਸੀਂ ਮੌਜੂਦਾ ਸਮਾਜਿਕ ਬਣਤਰ ਨੂੰ ਬਦਲਣ ਲਈ ਤਿਆਰ ਹੋਈਏ।

ਲਗਾਤਾਰ ਵਾਧਾ ਪੂੰਜੀਵਾਦੀ ਨਿਜਾਮ ਦਾ ਤਰਕ ਹੈ ਅਤੇ ਇਹ ਤਰਕ ਵੱਧ ਤੋਂ ਵੱਧ ਦੌਲਤ ਇਕੱਠੀ ਕਰਨਾ, ਸਮਾਜ ਦਾ ਸਰਵ-ਉੱਚ ਮੰਤਵ ਬਣਾ ਦਿੰਦਾ ਹੈ। ਸਾਰੇ ਕੁਦਰਤੀ ਵਸੀਲੇ ਇਸ ਤਰਕ ਦੇ ਤਹਿਤ ਦੌਲਤ ਵਿੱਚ ਤਬਦੀਲ ਕਰ ਲਏ ਜਾਂਦੇ ਹਨ। ਜਮੀਨ, ਪਾਣੀ, ਬਨਾਸਪਤੀ, ਪਸ਼ੂ-ਪੰਛੀ, ਹਵਾ, ਮਿੱਟੀ, ਸਭ ਖਰੀਦਣ-ਵੇਚਣ ਅਤੇ ਮੁਨਾਫ਼ਾ ਖੱਟਣ ਦੀਆਂ ਵਸਤਾਂ ਹਨ। ਇਸ ਤੋਂ ਅੱਗੇ ਇਹਨਾਂ ਬਾਰੇ ਗਿਆਨ ਦੇ ਅਧਿਕਾਰ ਵੀ ਰਾਖਵੇਂ ਕਰ ਲਏ ਜਾਂਦੇ ਹਨ। ਬੀਜ਼, ਬੈਕਟੀਰੀਆ, ਵਾਇਰਸ, ਜੀਨ, ਕੁਦਰਤੀ ਨਿਯਮਾਂ ਦੀਆਂ ਖੋਜਾਂ ਸਭ ਪੇਟੈਂਟ ਹੋ ਰਹੀਆਂ ਹਨ। ਇਹਨਾਂ ਵਸੀਲਿਆਂ ਦੀ ਮਾਲਕੀ ਅਤੇ ਪੇਟੈਂਟਾਂ ਦੀ ਮਾਲਕੀ ਦੀ ਬਹੁਤ ਮੁਸਤੈਦੀ ਨਾਲ ਰਾਖੀ ਕੀਤੀ ਜਾਂਦੀ ਹੈ। ਸਮਾਜ ਦੀ ਇਹ ਬਣਤਰ, ਜਿਸ ਵਿੱਚ ਵਸੀਲਿਆਂ ਵਾਲੇ ਅਤੇ ਵਸੀਲੇ ਰਹਿਤ ਲੋਕ ਹੁੰਦੇ ਹਨ, ਕਦੇ ਵੀ ਵਾਤਾਵਰਣ ਪੱਖੀ ਨਹੀਂ ਹੁੰਦੀ, ਹੋ ਹੀ ਨਹੀਂ ਸਕਦੀ।

ਪੂੰਜੀਵਾਦ ਦੇ ਇਸ ਤਰਕ ਦੀ ਪਰਖ ਪੜਚੋਲ ਲਈ 1970 ਵਿੱਚ 'ਕਲੱਬ ਆਫ਼ ਰੋਮ' ਦੇ ਵਿਦਵਾਨਾਂ ਨੇ ਇਕੱਠੇ ਹੋ ਕੇ ਇੱਕ ਰਿਪੋਰਟ ਤਿਆਰ ਕੀਤੀ ਜਿਸ ਦਾ ਨਾਂ ਸੀ ਵਾਧੇ ਦੀ ਸੀਮਾ (limits to growth). ਇਸ ਰਿਪੋਰਟ ਦਾ ਸਾਰਅੰਸ਼ ਇਹ ਕਿ ਸੀਮਿਤ ਵਾਤਵਰਣ ਵਿੱਚ ਅਸੀਮਿਤ ਵਿਕਾਸ ਅਸੰਭਵ ਹੀ ਨਹੀਂ ਬਲਕਿ ਘਾਤਕ ਵੀ ਹੈ। ਇਸ ਵਿੱਚ ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਜੇਕਰ ਇਹ ਸਾਰਾ ਕੁਝ ਇੰਨਾ ਮਾਰੂ ਹੈ ਤਾਂ ਦੁਨੀਆਂ ਭਰ ਦੀਆਂ ਸਰਕਾਰਾਂ, ਸਿਆਸੀ ਜਮਾਤਾਂ ਇਸ ਬਾਰੇ ਫਿਕਰਮੰਦ ਕਿਉਂ ਨਹੀਂ? ਜਵਾਬ ਸਿੱਧਾ ਹੈ। ਉਹਨਾਂ ਦੀ ਹੋਂਦ ਹੀ ਇਸ ਪ੍ਰਬੰਧ ਨੂੰ ਬਚਾਉਣ ਵਿੱਚ ਹੈ, ਚੁਣੌਤੀ ਦੇਣ ਲਈ ਨਹੀਂ। ਸਾਧਾਰਨ ਆਦਮੀ ਵੀ ਸੋਚ ਸਕਦਾ ਹੈ ਕਿ ਕੀ ਸਾਡੇ ਸਿਆਸੀ ਨੇਤਾ ਲੁਕਾਈ ਨੂੰ ਸਰਵ-ਸਮਰੱਥ ਕੁਦਰਤ ਨਾਲ ਇੱਕ-ਮਿੱਕ, ਆਪਸੀ ਮਿਲਵਰਤਣ, ਬਰਾਬਰੀ, ਸਹਿਹੋਂਦ, ਨਿਆਂਯੁਕਤ ਹੋਇਆ ਵੇਖਣਾ ਚਾਹੁੰਣਗੇ ਜਾਂ ਕੀ ਉਹਨਾਂ ਦੀ ਹੋਂਦ ਅਜਿਹੇ ਸਮਾਜ ਵਿੱਚ ਜਰੂਰੀ ਹੋਵੇਗੀ। ਕਦਾਚਿੱਤ ਨਹੀਂ।

ਵਾਤਾਵਰਣ ਅਤੇ ਮੌਜੂਦਾ ਆਰਥਿਕ ਸਿਆਸੀ ਨਿਜ਼ਾਮ ਦਾ ਵਿਰੋਧ ਇਸ ਤਰਕ ਵਿੱਚੋਂ ਅਸੀਂ ਆਪਣੀ ਆਮ ਜਿੰਦਗੀ ਵਿੱਚ ਵੀ ਦੇਖ ਸਕਦੇ ਹਾਂ ਕਿ ਲਗਾਤਾਰ ਵਾਧੇ ਤੋਂ ਇਲਾਵਾ ਦੂਸਰਾ ਤਰਕ ਹੈ ਤੱਟ-ਫੱਟ ਵਾਧਾ। ਵਾਧੇ ਦੀ ਦਰ ਵਧਣੀ ਚਾਹੀਦੀ ਹੈ ਅਤੇ ਸਮੇਂ ਦੀ ਸੀਮਾ ਘਟਣੀ ਚਾਹੀਦੀ ਹੈ। ਵਕਤ ਦੀ ਕਿੱਲ, ਭੱਜ-ਦੌੜ, ਤੇਜ ਰਫ਼ਤਾਰ, ਟੈਲੀ-ਕਾਮਨੀਕੇਸ਼ਨ ਸਭ ਇਸੇ ਤਰਕ ਦੀ ਦੇਣ ਹਨ। ਬੇਸ਼ੱਕ ਕੁਦਰਤ ਦੇ ਨਿਜ਼ਾਮ ਵਿੱਚ ਵਕਤ ਦੀ ਆਪਣੀ ਪਾਬੰਦੀ ਹੁੰਦੀ ਹੈ ਅਤੇ ਇਹ ਪਾਬੰਦੀ ਲੱਖਾਂ ਸਾਲਾਂ ਦੇ ਸਜਿੰਦ ਵਿਕਾਸ ਦੀ ਦੇਣ ਹੈ। ਵਸੀਲੇ ਰਹਿਤ ਲੋਕ ਏਨੀ ਕਾਹਲ ਵਿੱਚ ਨਹੀਂ ਹੁੰਦੇ ਜਿੰਨੇ ਵਸੀਲਿਆਂ ਵਾਲੇ ਲੋਕ ਹੁੰਦੇ ਹਨ। ਜੇਕਰ ਜਿਸਮਾਨੀ ਤੌਰ 'ਤੇ ਸਫ਼ਰ ਨਹੀਂ ਕਰ ਰਹੇ ਤਾਂ ਜਿਹਨੀ ਤੌਰ 'ਤੇ ਹਮੇਸ਼ਾ ਸਫ਼ਰ,



ਕਾਹਲ ਵਿੱਚ ਹੁੰਦੇ ਹਨ। ਪਰੰਤੂ ਇਸ ਨੂੰ, ਵਸੀਲੇ ਰਹਿਤ ਲੋਕਾਂ ਲਈ ਵਰਦਾਨ ਨਹੀ ਸਮਝ ਲੈਣਾ ਚਾਹੀਦਾ। ਜਿਵੇਂ ਕਿ ਕਈ ਵਾਰੀ ਅਜਿਹਾ ਕਿਹਾ ਜਾਂਦਾ ਹੈ। 'ਗਰੀਬੀ ਗਦਾ ਹਮਾਰੀ' ਜਾਂ 'ਘਣੇ ਸਹਿਣਗੇ ਦੁੱਖ' ਵਗੈਰਾ-ਵਗੈਰਾ।

ਜਦੋਂ ਵੀ ਹੰਢਣਸਾਰ ਵਿਕਾਸ ਦੀ ਗੱਲ ਆਉਂਦੀ ਹੈ, ਸਰਕਾਰੀ ਅਦਾਰੇ ਅਕਸਰ ਇਸ ਗੱਲ ਨੂੰ ਭੁੱਲ ਜਾਂਦੇ ਹਨ ਕਿ ਬਰਕਰਾਰ ਵਿਕਾਸ ਜਾਂ ਸਜਿੰਦ ਵਿਕਾਸ ਤਾਂ ਥੋੜੇ ਸਮੇਂ ਦੇ ਫਰੇਮ ਵਿੱਚ ਫਿੱਟ ਬੈਠ ਨਹੀਂ ਸਕਦਾ। ਇਹ ਦੋਵੇਂ ਵਿਰੋਧੀ ਤਰਕ ਹਨ। ਸਜਿੰਦ ਵਿਕਾਸ ਦਾ ਟਾਈਮ ਫਰੇਮ ਮਨੁੱਖਤਾ ਦਾ ਹੈ ਜਦੋਂ ਕਿ ਪੂੰਜੀਵਾਦੀ ਵਿਕਾਸ ਦਾ ਟਾਈਮ ਫਰੇਮ ਪੂੰਜੀਵਾਦੀ ਮੁਨਾਫ਼ੇ ਖੋਰ ਮਨੁੱਖ ਦਾ ਹੈ। ਇੱਥੇ ਇਹ ਦੇਖਣਾ ਵੀ ਵਾਜਿਬ ਹੋਵੇਗਾ ਕਿ ਪੂੰਜੀਵਾਦੀ ਨਿਜ਼ਾਮ (ਲੋਟੂ ਨਿਜ਼ਾਮ ਜਿਸ ਦਾ ਨਾਂ ਕੋਈ ਵੀ ਹੋਵੇ) ਵਿੱਚ ਅਦਾਰੇ ਵੀ ਇਸ ਤਰ੍ਹਾਂ ਕੰਮ ਕਰਦੇ ਹਨ ਕਿ ਵਸੀਲਿਆਂ ਵਾਲੇ ਲੋਕ ਇਹਨਾਂ ਅਦਾਰਿਆਂ ਦੀ ਆੜ ਹੇਠ ਨਿੱਜੀ ਨੈਤਿਕ ਜ਼ਿੰਮੇਵਾਰੀ ਤੋਂ ਮੁਕਤ ਮਹਿਸੂਸ ਕਰਦੇ ਹਨ। ਵਿਅਕਤੀ ਦੀ ਬਜਾਏ ਅਦਾਰੇ ਆਮ ਜਨਤਾ ਨੂੰ, ਗਾਹਕ, ਸਵਾਰੀ, ਸਾਇਲ, ਕੇਸ, ਲਾਭਪਾਤਰੀ, ਵੋਟ, ਕਾਮਾ, ਮੁਜ਼ਰਿਮ ਅਤੇ ਹੋਰ ਕਿੰਨੇ ਹੀ ਹਿੱਸਿਆਂ ਵਿੱਚ ਵੰਡ ਕੇ ਸਮਾਜਿਕ ਨਾ ਬਰਾਬਰੀ, ਬੇਇਨਸਾਫ਼ੀ ਨੂੰ ਅਦਿੱਖ ਬਣਾ ਦਿੰਦੇ ਹਨ ਕਿ ਆਮ ਆਦਮੀ ਸਮਝ ਹੀ ਨਹੀਂ ਸਕਦਾ ਕਿ ਕਿਸ ਨੂੰ ਦੋਸ਼ ਦੇਵੇ। ਇਹ ਅਦਾਰੇ ਸਮਾਝ ਵਿੱਚ ਉੱਚ ਦਰਜੇ ਦੀ ਅਨੈਤਿਕਤਾ ਪੈਦਾ ਕਰਦੇ ਹਨ ਜਿਸ ਵਿੱਚ ਕੋਈ ਵਿਅਕਤੀ ਵਿਸ਼ੇਸ਼, ਆਪਣੇ-ਆਪ ਨੂੰ ਅਨੈਤਿਕ ਨਹੀਂ ਸਮਝਦਾ ਅਤੇ ਮਨੁੱਖ ਅਤੇ ਕੁਦਰਤ ਦਾ ਸ਼ੋਸ਼ਣ ਬਕਾਇਦਾ ਚੱਲਦਾ ਰਹਿੰਦਾ ਹੈ।

ਮਿਸਾਲ ਦੇ ਤੌਰ 'ਤੇ ਆਮ ਅਮਰੀਕੀ ਨਾਗਰਿਕ ਆਪਣੇ-ਆਪ ਨੂੰ ਉਸ ਬੇਇਨਸਾਫ਼ੀ ਦਾ ਭਾਗੀ ਨਹੀਂ ਸਮਝਦਾ ਜਿਹੜੀ ਉਸਦੇ ਮੁਲਕ ਨੇ ਦੁਨੀਆਂ ਵਿੱਚ ਫੈਲਾਈ ਹੋਈ ਹੈ ਭਾਵੇਂ ਕਿ ਉਹ ਇਸ ਸਾਰੀ ਲੁੱਟ ਨੂੰ ਬੜੇ ਮਾਣ ਨਾਲ ਮਾਣ ਰਿਹਾ ਹੈ। ਉਸ ਲਈ ਇਹ ਕੰਮ ਅਮਰੀਕੀ ਤੰਤਰ ਕਰ ਰਿਹਾ ਹੈ। ਕੋਈ ਵੀ ਅਮੀਰ ਆਦਮੀ ਜਾਂ ਸਾਧਨ ਸੰਪਨ ਆਦਮੀ ਇੰਨੀ ਬੇਇਨਸਾਫ਼ੀ ਅਤੇ ਵਾਤਾਵਰਣਕ ਪ੍ਰਦੂਸ਼ਣ ਦੇ ਹੁੰਦਿਆਂ ਆਪਣੇ ਆਪ ਨੂੰ ਸੁਰਖਰੂ ਮਹਿਸੂਸ ਕਰ ਸਕਦਾ ਹੈ ਕਿਉਂਕਿ ਉਹ ਜਾਤੀ ਤੌਰ 'ਤੇ ਲੁੱਟ ਨਹੀਂ ਕਰ ਰਿਹਾ। ਇਹ ਕੰਮ ਉਸ ਵਾਸਤੇ ਸਮਾਜਿਕ ਬਣਤਰ ਕਰ ਰਹੀ ਹੈ। ਅਦਾਰੇ ਕਰ ਰਹੇ ਹਨ। ਇਹ ਉੱਚ ਦਰਜੇ ਦੀ ਅਨੈਤਿਕਤਾ ਹੈ।

ਇੱਕ ਹੋਰ ਗੱਲ ਕਿ ਇਸ ਨਿਜ਼ਾਮ ਉੱਪਰ ਕਾਬਜ ਜਮਾਤਾਂ ਨੂੰ ਇਸੇ ਤਰ੍ਹਾਂ ਹੀ ਚੱਲਣਾ ਬਹੁਤ ਰਾਸ ਆਉਂਦਾ ਹੈ। ਸਰਕਾਰੀ ਪਾਲਸੀਆਂ, ਫੈਸਲੇ ਵੀ ਸਮਾਜਿਕ ਬਣਤਰ ਨੂੰ ਸਦੀਵੀਂ ਸੱਚ ਮੰਨ ਕੇ ਕੀਤੇ ਜਾਂਦੇ ਹਨ। ਸਿਹਤ, ਵਿੱਦਿਆ, ਇਨਸਾਫ਼, ਮਕਾਨ ਉਸਾਰੀ, ਕੰਮ-ਕਾਜੀ ਹਾਲਤ, ਵਾਤਾਵਰਣ ਸੰਬੰਧੀ ਫੈਸਲੇ ਵੱਖ ਵੱਖ ਜਮਾਤਾਂ ਦੇ ਸਮਾਜੀ ਮੁੱਲ ਮੁਤਾਬਿਕ ਲਏ ਜਾਂਦੇ ਹਨ। ਪਹਿਲੇ, ਦੂਜੇ, ਤੀਜੇ ਦਰਜੇ ਦੀਆਂ ਨੌਕਰੀਆਂ, ਟਿਕਟਾਂ ਅਤੇ ਇਲਾਜ ਆਦਿ।

ਅਖੀਰ ਵਿੱਚ ਰੇਸ਼ਲ ਕਾਰਸਨ ਦੇ ਹੇਠਲੇ ਬਿਆਨ ਨਾਲ ਇਸ ਗੱਲ ਨੂੰ ਸਮੇਟ ਸਕਦੇ ਹਾਂ 'ਸੱਚਾਈ ਇਹ ਹੈ ਕਿ ਬਹੁਤ ਸਾਰੇ ਲੋਕ ਇਸ ਤੱਥ ਮੰਨਣ ਲਈ ਤਿਆਰ ਨਹੀਂ ਕਿ ਆਦਮੀ ਵੀ ਉਹਨਾਂ ਸਾਰੇ ਵਾਤਾਵਰਣਕ ਪ੍ਰਭਾਵਾਂ ਦੁਆਰਾ ਪ੍ਰਭਾਵਿਤ ਹੁੰਦਾ ਹੈ ਜਿੰਨੇ ਧਰਤੀ ਦੇ ਹੋਰ ਹਜ਼ਾਰਾਂ ਪ੍ਰਾਣੀ ਅਤੇ ਪੌਦੇ ਪ੍ਰਭਾਵਿਤ ਹੁੰਦੇ ਹਨ, ਜਿੰਨ੍ਹਾਂ ਨਾਲ ਉਸਦਾ ਵਿਕਾਸ ਦੇ ਸਿਲਸਿਲੇ ਵਿੱਚ ਗੂੜ੍ਹਾ ਰਿਸ਼ਤਾ ਹੈ।'

ਦੋ ਟੁੱਕ ਸ਼ਬਦਾਂ ਵਿੱਚ ਕਹਿਣਾ ਹੋਵੇ ਤਾਂ ਮਸਲਾ ਇਹ ਹੈ ਕਿ ਜਿੰਨਾ ਚਿਰ ਮਨੁੱਖੀ ਸਮਾਜ ਵਿੱਚ ਬਰਾਬਰੀ ਅਤੇ ਮਨੁੱਖੀ ਸਮਾਜ ਦੀ ਕੁਦਰਤ ਨਾਲ ਸਹਿਹੋਂਦ ਦੀ ਸੋਚ ਨਹੀਂ ਉਪਜਦੀ ਓਨਾ ਚਿਰ ਸਮਾਜਿਕ ਸੰਕਟ ਅਤੇ ਕੁਦਰਤੀ ਸੰਕਟ ਦੂਰ ਨਹੀਂ ਹੋ □

**94171-47137**

ਸ੍ਰੋਤ: 1 Coming to Terms with Nature Socialist Register 2007

2 The lost woods - Rachil Carson

3 Limits to Growth-The club of Rome 1968.

## ਭਗਵਾਨ ਦੀ ਰਚਨਾ

ਮਨੁੱਖ਼ ਨੇ ਆਪਣੇ ਭਗਵਾਨ ਦੀ ਰਚਨਾ ਇੱਕ ਸਰਬ ਗਿਆਤਾ, ਸਰਬ ਸਮਰੱਥ ਤੇ ਸਰਬ ਕਰਤਾ ਦੇ ਰੂਪ ਵਿੱਚ ਕਰ ਲਈ ਹੈ। ਦੂਜੇ ਸ਼ਬਦਾਂ ਵਿੱਚ ਉਸ ਨੇ ਰੱਬ ਨੂੰ ਆਪਣੀ ਵਧੀਆ ਇੱਛਾ ਵਿੱਚ ਢਾਲ ਲਿਆ ਹੈ। ਰੱਬ ਮਨੁੱਖ਼ ਦੀ ਕਲਪਨਾ ਮਾਤਰ ਹੈ, ਜਿਸ ਦਾ ਜਨਮ ਜ਼ਿੰਦਗੀ ਦੀ ਕੰਗਾਲੀ ਤੇ ਮਨੁੱਖ਼ ਦੀ ਇਸ ਭਾਵਨਾ ਵਿੱਚੋਂ ਹੋਇਆ ਹੈ ਕਿ ਉਸ ਦਾ ਜੀਵਨ ਸੁਖ਼ੀ, ਸੰਪੰਨ, ਸੁਖ ਵਾਲਾ, ਸਵੱਛ ਤੇ ਨਿਆਂ ਮਈ ਹੋਵੇ। ਰੱਬ ਨੂੰ ਰੋਜ਼ਾਨਾ ਦੀ ਨਿੱਘਰੀ ਹੋਈ ਜ਼ਿੰਦਗੀ ਤੋਂ ਬਹੁਤ ਉੱਚਾ ਚੁੱਕ ਕੇ ਰੱਖਿਆ ਗਿਆ ਹੈ ਕਿਉਂਕਿ ਮਰਦਾਂ ਤੇ ਔਰਤਾਂ ਲਈ ਉੱਤਮ ਗੁਣਾਂ ਤੇ ਇੱਛਾਵਾਂ ਲਈ ਜ਼ਿੰਦਗੀ ਦੀਆਂ ਸੱਚਾਈਆਂ ਵਿੱਚ ਕੋਈ ਥਾਂ ਨਹੀਂ ਸੀ। ਜ਼ਿੰਦਗੀ ਤਾਂ ਰੋਜ਼ਾਨਾ ਜੀਵਨ ਨਿਰਬਾਹ ਲਈ ਸਖ਼ਤ ਸੰਘਰਸ਼ ਦੀ ਥਾਂ ਬਣ ਕੇ ਰਹਿ ਗਈ ਸੀ।

...ਮੈਕਸਿਮ ਗੋਰਕੀ

# ਹਨੇਰੇ ਤੋਂ ਚਾਨਣ ਵੱਲ



ਡਾ.ਬਲਜਿੰਦਰ ਸਿੰਘ ਸੇਖੋਂ

ਕੋਈ ਸਾਢੇ 4 ਅਰਬ ਸਾਲ ਪਹਿਲਾਂ ਇਹ ਧਰਤੀ ਇੱਕ ਅੱਗ ਦੇ ਗੋਲੇ ਦੇ ਰੂਪ 'ਚ ਹੋਂਦ 'ਚ ਆਈ। 70-80 ਕਰੋੜ ਸਾਲ ਇਸ ਨੂੰ ਠੰਡਿਆਂ ਹੋਣ ਨੂੰ ਲੱਗੇ, ਅਜੇ ਜਦ ਕਈ ਥਾਈਂ ਜਵਾਲਾ ਮੁਖ਼ੀ ਅੱਗ ਉਗਲ ਰਹੇ ਸਨ, ਕੁਝ ਤੱਤ ਮਿਲਦੇ-ਮਿਲਦੇ ਇੱਕ ਅਜਿਹਾ ਜੋੜ ਬਣਾ ਬੈਠੇ ਜੋ ਵਧ ਸਕਦਾ ਸੀ ਤੇ ਆਪਣਾ ਪ੍ਰਤੀਰੂਪ ਬਣਾ ਸਕਦਾ ਸੀ। ਇੱਥੋਂ ਇੱਕ ਅਤ ਸਧਾਰਣ ਜ਼ਿੰਦਗੀ ਦਾ ਮੁੱਢ ਬੱਝਾ। ਇਸ ਸਧਾਰਣ ਸੈੱਲ ਨੂੰ ਅਗਲੇ ਜੀਵਾਂ ਦੇ ਗੁੰਝਲਦਾਰ ਸੈੱਲ ਵਿੱਚ ਬਦਲਣ ਦੀ ਜੱਦੋ ਜਹਿਦ ਵਿੱਚ ਜੋੜ-ਤੋੜ ਕਰਦਿਆਂ ਦੋ ਅਰਬ ਸਾਲ ਲੱਗੇ। ਇਹ ਇੱਕ ਸੈੱਲ ਦੇ ਜੀਅ ਵਧਦੇ ਤੇ ਵੱਡੇ ਹੁੰਦੇ ਤੇ ਫ਼ਿਰ ਆਪਣੇ ਆਪ ਨੂੰ ਵਿਚਕਾਰੋਂ ਤੋੜ ਕੇ ਇੱਕ ਤੋਂ ਦੋ ਬਣ ਜਾਂਦੇ। ਵੱਖੋ-ਵੱਖਰੇ ਇਹ ਜੀਵ ਇੱਕ ਅਰਬ ਸਾਲ ਤੋਂ ਵੀ ਵੱਧ ਸਮਾਂ ਜੁੜ ਬਹੁ-ਸੈੱਲੀ ਜੀਵ ਦੀ ਸ਼ਕਲ ਅਖ਼ਤਿਆਰ ਨਾ ਕਰ ਸਕੇ। ਇਹ ਮੌਕਾ ਮੇਲ 60-65 ਕਰੋੜ ਸਾਲ ਪਹਿਲਾਂ ਹੀ ਬਣਿਆ ਪਰ ਜਿਉਂ ਹੀ ਇੱਕ ਤੋਂ ਵੱਧ ਸੈੱਲਾਂ ਰਲ ਕੇ ਇੱਕ ਜੀਵ ਦੀ ਜ਼ਿੰਦਗੀ ਜਿਉਣ ਦਾ ਤਰੀਕਾ ਸਿੱਖਿਆ ਤਾਂ ਇਸ ਧਰਤੀ ਤੇ ਜ਼ਿੰਦਗੀ ਨੇ ਪਿੱਛੇ ਮੁੜ ਕੇ ਨਹੀਂ ਤੱਕਿਆ। ਫ਼ਿਰ ਬੜੀ ਤੇਜ਼ੀ ਨਾਲ ਵੱਖੋ-ਵੱਖਰੀ ਕਿਸਮ ਦੇ ਜੀਵਾਂ ਦਾ ਵਿਕਾਸ ਸ਼ੁਰੂ ਹੋਇਆ। 50 ਕਰੋੜ ਸਾਲ ਪਹਿਲਾਂ ਸਮੁੰਦਰ ਜੀਵਾਂ ਨਾਲ ਭਰ ਚੁੱਕੇ ਸਨ, ਜਿਨ੍ਹਾਂ ਵਿੱਚ ਮੱਛੀਆਂ ਵੀ ਸ਼ਾਮਲ ਸਨ ਤੇ ਫ਼ਿਰ ਧਰਤੀ ਦੇ ਪੈਰ ਪੈਣ ਦੀ ਦੇਰ ਹੀ ਸੀ ਕਿ ਇੱਥੇ ਪਹਿਲਾਂ ਜਲ ਥਲੀਏ, ਫਿਰ ਰੀਂਗਣ ਵਾਲੇ ਪੰਛੀ ਤੇ ਦੁਧਾਧਾਰੀ ਜੀਵ ਵਸੇਬਾ ਕਰਨ ਲੱਗੇ। ਕਈ ਵਾਰ ਵੱਡੀਆਂ ਮਾਰਾਂ ਵੀ ਪਈਆਂ ਜਿਨ੍ਹਾਂ 'ਚ ਵੱਡੇ ਪੱਧਰ ਤੇ ਜੀਵ ਖ਼ਤਮ ਹੁੰਦੇ ਰਹੇ ਪਰ ਫ਼ਿਰ ਵੀ ਬਚਿਆ ਜੀਵਨ ਅਗਲੇ ਪੜਾਅ ਵੱਲ ਵਧਦਾ ਰਿਹਾ।

ਮਨੁੱਖ਼ ਨੂੰ ਇਸ ਧਰਤੀ ਤੇ ਅਜੋਕੀ ਹਾਲਤ ਵਿੱਚ ਆਇਆਂ ਤਕਰੀਬਨ 2 ਲੱਖ਼ ਸਾਲ ਬੀਤ ਚੁੱਕੇ ਹਨ। ਉਸ ਦੇ ਧਰਤੀ ਤੇ ਇਹ ਰੂਪ ਧਾਰਨ ਤੋਂ ਕੁਝ ਸਮਾਂ ਬਾਅਦ ਹੀ ਧਰਤੀ ਠੰਡੇ ਯੁੱਗ ਵੱਲ ਪਰਤ ਪਈ। ਇਸ ਧਰਤੀ ਨੂੰ ਕਈ ਮਹਾਂ-ਠੰਡ ਦੇ ਯੁੱਗ ਬਿਤਾਏ ਹਨ ਤੇ ਫ਼ਿਰ ਕੁਝ ਨਿੱਘ ਦੇ। ਧਰਤੀ ਦਾ ਧਰੁਵਾਂ ਹੇਠਲਾ ਹਿੱਸਾ ਠੰਡ ਨਾਲ ਸੁੰਨ ਹੋਇਆ ਪਿਆ ਹੈ। ਜੇਕਰ ਇੱਥੇ ਕੋਈ ਜੀਵ ਰਹਿ ਰਹੇ ਸਨ ਤਾਂ ਉਹ ਜਿਨ੍ਹਾਂ ਨੇ ਠੰਡ ਵਿੱਚ ਰਹਿਣਾ ਸਿੱਖ ਲਿਆ ਸੀ। ਜਿਸ ਤਰ੍ਹਾਂ ਵੱਡੇ ਵੱਡੇ ਦੰਦਾਂ ਵਾਲੇ ਹਾਥੀ ਜਿਨ੍ਹਾਂ ਨੂੰ ਮੈਮਥ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅੱਜ ਦੀ ਸਾਇੰਸ ਨੇ ਸਿੱਧ ਕਰ ਦਿੱਤਾ ਹੈ ਕਿ ਧਰਤੀ ਤੇ ਵਸਦੀ ਸਾਰੀ ਮਨੁੱਖ਼ਤਾ ਦੀ ਮਾਂ, ਅਫ਼ਰੀਕਾ ਵਿੱਚ ਵਸਦੀ ਇੱਕ ਹਬਸ਼ੀ ਔਰਤ ਸੀ ਜਿਸ ਦੀ ਔਲਾਦ ਨੇ ਮਹਾਂ ਮਾਰੂਥਲ ਸਹਾਰਾ ਨੂੰ ਦੋ ਵਾਰ ਦਰਿਆਵਾਂ ਦੇ ਨਾਲ-ਨਾਲ ਪਾਰ ਕੀਤਾ। ਪਹਿਲੇ ਹੱਲੇ ਜਦ ਉਹ ਲੋਕ ਅੱਜ ਦੇ ਮੱਧ ਪੂਰਬ ਜਾਂ ਕੁਝ ਕੁ ਯੂਰਪ ਦੇ ਇਲਾਕਿਆਂ ਵਿੱਚ ਆਏ ਤਾਂ ਉਨ੍ਹਾਂ ਦਾ ਖ਼ਾਧ ਖ਼ੁਰਾਕ ਲਈ ਮੁਕਾਬਲਾ ਨਿਅੰਡਰਥਲ ਕਿਸਮ ਦੇ ਮਨੁੱਖ਼ ਨਾਲ ਹੋਇਆ। ਮੰਨਿਆ ਜਾਂਦਾ ਹੈ ਕਿ ਇਸ ਪਹਿਲੀ ਵਹੀਰ ਨੂੰ ਉਨ੍ਹਾਂ ਖ਼ਤਮ ਕਰ ਦਿੱਤਾ ਪਰ ਦੂਜੀ ਵਾਰ ਆਈ ਲੋਕਾਈ ਨੇ ਮੁਕਾਬਲੇ ਵਿੱਚ ਆ ਕੇ ਇਸ ਮਨੁੱਖ਼ ਦੀ ਜਾਤ ਨੂੰ ਜਿਸ ਦਾ ਸਰੀਰ ਬੇਸ਼ੱਕ ਛੋਟੇ ਕੱਦ ਦਾ ਸੀ ਪਰ ਮਜਬੂਤ ਤੇ ਵੱਡੇ ਦਿਮਾਗ਼ ਵਾਲਾ ਸੀ, ਨੂੰ ਇਸ ਧਰਤੀ ਤੋਂ ਚਲਦਾ ਕੀਤਾ ਤੇ ਆਪਣੇ ਵੰਸ਼ ਨੂੰ ਦੁਨੀਆਂ ਵਿੱਚ ਖ਼ਿੰਡਾ ਲਿਆ। ਠੰਡੇ ਇਲਾਕਿਆਂ ਵਿੱਚ ਆ ਵਸੇ ਮਨੁੱਖ਼ਾਂ ਨੂੰ ਥੋੜ੍ਹੀ ਧੁੱਪ ਵਿੱਚੋਂ ਵਿਟਾਮਿਨ ਡੀ ਬਣਾਉਣ ਲਈ ਜਰੂਰੀ ਸੀ ਕਿ ਆਪਣੇ ਕਾਲੇ ਰੰਗ ਨੂੰ ਗੋਰੇ ਰੰਗ ਵਿੱਚ ਬਦਲੇ ਇਸ ਪ੍ਰਕ੍ਰਿਆ ਤੇ 20 ਹਜ਼ਾਰ ਸਾਲ ਲੱਗੇ।

ਉੱਚ ਦਰਜੇ ਦੀ ਸੋਚਣ ਸ਼ਕਤੀ ਨੇ ਮਨੁੱਖ਼ ਨੂੰ ਆਪਣੇ ਆਲੇ ਦੁਆਲੇ ਦੀ ਸੋਝੀ ਦਿੱਤੀ ਤੇ ਉਹ ਇਸ ਨੂੰ ਡੂੰਘਾਈ ਵਿੱਚ ਸਮਝਣ ਦੀ ਕੋਸ਼ਿਸ਼ ਵਿੱਚ ਲੱਗ ਗਿਆ। ਇਸੇ ਸੋਚਣੀ ਨੇ ਹੀ, ਉਸ ਨੂੰ ਪਹਿਲਾਂ ਵਹਿਮ ਭਰਮ ਦਿੱਤੇ ਜੋ ਉਸੇ ਜਾਂ ਕੁਝ ਬਦਲੇ ਰੂਪ ਵਿੱਚ ਸਾਡੇ ਨਾਲ-ਨਾਲ ਚੱਲ ਰਹੇ ਹਨ। ਉਹ ਹਰ ਵਰਤਾਰੇ ਦੇ ਕਾਰਣਾਂ ਨੂੰ ਲੱਭਣ ਦੀ ਕੋਸ਼ਿਸ਼ ਕਰਦਾ। ਜੇਕਰ ਕੋਈ ਕਾਰਣ ਨਾ ਲਭਦਾ ਤਾਂ ਕਿਸੇ ਅਣਜਾਣ 'ਗ਼ੈਬੀ ਸ਼ਕਤੀ' ਦਾ ਕਾਰਨਾਮਾ ਮੰਨ ਕੇ ਉਸ ਅੱਗੇ ਸੀਸ ਝੁਕਾਉਣ ਲੱਗ ਪੈਂਦਾ। ਦੁੱਖ਼ ਦੇਣ ਵਾਲੀਆਂ ਇਨ੍ਹਾਂ ਅਦਿੱਖ਼ ਗ਼ੈਬੀ ਸ਼ਕਤੀਆਂ ਅੱਗੇ ਮੱਥਾ ਟੇਕਦਾ, ਜੋ ਵੀ ਕੁਝ ਸਿਆਣੇ ਲੋਕ ਜੁੜ ਸਮੇਂ ਦੀ ਸਿਆਣਪ ਮੁਤਾਬਕ ਤੋੜ ਦਸਦੇ, ਉਨ੍ਹਾਂ ਨੂੰ ਵਰਤਣ ਲਗਦਾ। ਕਦੇ-ਕਦੇ ਅਚਾਨਕ ਇਨ੍ਹਾਂ ਓਹੜ-ਪੋਹੜਾਂ ਦੇ ਕਰਦਿਆਂ ਚੰਗੇ ਨਤੀਜੇ ਆਉਣ ਨਾਲ ਉਸ ਦਾ ਉਨ੍ਹਾਂ ਰਹੁ-ਰੀਤਾਂ ਵਿੱਚ ਵਿਸ਼ਵਾਸ ਪੱਕਾ ਹੋਣ ਲੱਗਾ। ਇਨ੍ਹਾਂ ਹੀ ਜੋੜ ਤੋੜਾਂ ਵਿੱਚ ਸਮਾਜ ਆਪਣੀ ਤੋਰ ਤੋਰੇ ਅੱਗੇ ਤੁਰਦੇ ਗਏ। 10 ਕੁ ਹਜ਼ਾਰ ਸਾਲ ਪਹਿਲਾਂ ਮਨੁੱਖ਼ ਨੇ ਕੁਦਰਤੀ ਉੱਗਦੇ ਫਾਇਦੇ ਮੰਦ ਬੂਟੇ-ਫ਼ੁੱਲ ਉਗਾਉਣੇ ਸ਼ੁਰੂ ਕਰ ਦਿੱਤੇ। ਕੁਝ ਕੁ ਲਾਭਵੰਦ ਜਾਨਵਰ ਵੀ ਪਾਲਣ ਲੱਗਾ ਤਾਂ ਖ਼ੇਤੀ ਦਾ ਆਰੰਭ ਬੱਝਾ ਤੇ ਲੋਕ ਇਕੱਠੇ ਹੋ ਕੇ ਪਿੰਡਾਂ 'ਚ ਰਹਿਣ ਲੱਗੇ। ਫਿਰ ਆਏ ਸ਼ਹਿਰ, ਵਪਾਰ ਤੇ ਨਵੇਂ ਸੰਦ-ਸੰਦੇੜੇ। ਇਨ੍ਹਾਂ ਸਦੀਆਂ ਵਿਚਲੇ ਬਹੁਤ ਸਾਰੇ ਵਰਤਾਰਿਆਂ ਬਾਰੇ ਸਾਡੀ ਅਗਿਆਨਤਾ ਨੇ ਸਾਨੂੰ ਵਹਿਮ ਭਰਮਾਂ ਦੀਆਂ ਪੰਡਾਂ ਦਿੱਤੀਆਂ। ਜਿਉਂ-ਜਿਉਂ ਸਾਇੰਸ ਨੇ ਵਿਕਾਸ ਕੀਤਾ, ਨਵੇਂ ਤੋਂ ਨਵੇਂ ਵਰਤਾਰਿਆਂ ਦੇ ਕਾਰਣ ਪਤਾ ਲਗਦੇ ਗਏ। ਸੂਝਵਾਨ ਲੋਕ ਉਨ੍ਹਾਂ ਨੂੰ ਸਮਝ ਵਹਿਮਾਂ ਤੋਂ ਛੁਟਕਾਰਾ ਪਾਉਂਦੇ ਗਏ ਪਰ ਇਸ ਸਮਾਜ ਨੇ ਇੱਕ ਅਜਿਹਾ ਵਰਗ ਵੀ ਪੈਦਾ ਕੀਤਾ ਜੋ ਇਨ੍ਹਾਂ ਬਾਰੇ ਸੱਚ ਜਾਣਨ ਦੇ ਬਾਵਜੂਦ ਵੀ ਆਪਣੇ ਸੁਆਰਥੀ ਹਿਤਾਂ ਖ਼ਾਤਰ ਇਨ੍ਹਾਂ ਫ਼ੋਕੇ ਵਹਿਮਾਂ-ਭਰਮਾਂ ਨੂੰ ਆਮ ਲੋਕਾਂ ਵਿੱਚ ਸੱਚੇ ਦਰਸਾਉਣ ਲਈ ਕੋਸ਼ਿਸ਼ਾਂ ਕਰਦਾ ਰਿਹਾ, ਕਿਉਂਕਿ ਹਾਲਾਤ ਜਿਹੇ ਬਣੇ ਕਿ ਉਨ੍ਹਾਂ ਦਾ ਤੋਰੀ-ਫ਼ੁਲਕਾ ਹੀ ਇਨ੍ਹਾਂ ਵਹਿਮਾਂ ਦੇ ਸਹਾਰੇ ਚਲਦਾ ਸੀ।

ਜੇਕਰ ਲਿਖ਼ਤ ਇਤਿਹਾਸ ਵੱਲ ਝਾਤ ਮਾਰੀਏ ਤਾਂ ਸਭ ਤੋਂ ਪਹਿਲਾਂ ਮਹਾਤਮਾ ਬੁੱਧ ਨੇ 2500 ਸਾਲ ਪਹਿਲਾਂ ਬੁੱਧ ਧਰਮ ਦੀ ਨੀਂਹ ਰਖਦਿਆਂ ਕਿਹਾ, 'ਮੇਰੇ ਹਰ ਸ਼ਬਦ ਨੂੰ ਮੰਨਣ ਤੋਂ ਪਹਿਲਾਂ, ਇਸ ਤਰ੍ਹਾਂ ਪਰਖ਼ੋ ਜਿਵੇਂ ਇੱਕ ਸੁਨਿਆਰ ਸੋਨਾ ਖਰੀਦਣ ਤੋਂ ਪਹਿਲਾਂ ਉਸ ਨੂੰ ਆਪਣੀ ਕਸਵੱਟੀ ਤੇ ਪਰਖ਼ਦਾ ਹੈ। ਸਿਰਫ਼ ਇਸੇ ਕਰਕੇ ਇਨ੍ਹਾਂ ਦਾ ਪਾਲਣ ਨਾ ਕਰੋ ਕਿ ਇਹ ਬੁੱਧ ਨੇ ਕਹੇ ਹਨ।' ਸੁਕਰਾਤ ਨੇ 2400 ਸਾਲ ਪਹਿਲਾਂ ਪੱਛਮ ਵਿੱਚ ਤਰਕਸ਼ੀਲ ਸੋਚਣੀ ਦੀ ਨੀਂਹ ਰੱਖੀ। ਉਹ ਆਪਣੇ ਸ਼ਗਿਰਦਾਂ ਨੂੰ ਸੁਆਲ ਪੁੱਛਦਾ। ਪਹਿਲਾਂ ਸੌਖੇ ਤੇ ਫਿਰ ਔਖੇ। ਜਦ ਤੱਕ ਕਿ ਅਗਲਾ ਵਿਅਕਤੀ ਇਹ ਨਾ ਕਹਿ ਦਿੰਦਾ ਕਿ ਇਸ ਦਾ ਮੈਨੂੰ ਕੋਈ ਪਤਾ ਨਹੀਂ ਉਹ ਕਹਿੰਦਾ ਕਿ ਠੀਕ-ਠੀਕ ਤਾਂ ਮੈਨੂੰ ਵੀ ਨਹੀਂ ਪਤਾ ਪਰ ਵੇਖ਼ੋ ਸਾਡੀ ਸੋਚ ਇਸ ਬਾਰੇ ਕਿੰਨੀ ਤਰਕਹੀਣ ਸੀ। ਸੋ ਸਾਨੂੰ ਹਰ ਚੀਜ਼ ਬਾਰੇ ਤਰਕ ਨਾਲ ਸੋਚਣਾ ਬਣਦਾ ਹੈ। ਧਰਮ ਜਾਂ ਹੋਰ ਵਿਚਾਰਧਾਰਾ ਵਿੱਚ ਵਿਸ਼ਵਾਸ ਹੋਰ ਗੱਲ ਹੈ ਤੇ ਅੰਧ ਵਿਸ਼ਵਾਸ ਹੋਰ। ਜਦ ਪੱਛਮੀ ਸਭਿਅਤਾ ਵਿੱਚ ਈਸਾਈ ਧਰਮ ਫ਼ੈਲਣ ਲੱਗਾ ਤਾਂ ਕੁਝ ਸਦੀਆਂ 'ਚ ਬਾਈਬਲ ਵਿੱਚ ਲੋਕਾਂ ਦੀ ਏਨੀ ਸ਼ਰਧਾ ਹੋ ਗਈ ਕਿ ਉਹ ਇਸ ਵਿੱਚ ਦੱਸੀ ਕਿਸੇ ਵੀ ਧਾਰਨਾ ਦੇ ਖਿਲਾਫ਼ ਕੁਝ ਵੀ ਸੁਣਨ ਤੋਂ ਆਕੀ ਹੋ ਗਏ। ਉਹ ਇਸ ਵਿਚਲੀਆਂ ਗੱਲਾਂ ਨੂੰ ਹੀ ਅਖ਼ੀਰਲਾ ਸੱਚ ਮੰਨਣ ਲੱਗੇ। ਬਾਈਬਲ ਲਈ ਇਸ ਅੰਨ੍ਹੀ ਸ਼ਰਧਾ ਦੇ ਇਸ ਦੌਰ ਨੂੰ ਜੋ ਤੀਸਰੀ ਸਦੀ ਤੋਂ 12ਵੀਂ ਸਦੀ ਤੱਕ ਰਿਹਾ ਅੰਧੇਰੇ ਦਾ ਦੌਰ ਕਰਕੇ ਜਾਣਿਆ ਜਾਂਦਾ ਹੈ। ਇਸ ਸਮੇਂ ਦੇ ਸੰਸਕਾਰ ਕਿਸੇ ਵੀ ਸਾਇੰਸ ਦੀ ਖ਼ੋਜ ਲਈ ਜੋ ਤੱਥਾਂ ਤੇ ਆਧਾਰਿਤ ਹੋਵੇ, ਸਾਜ਼ਗਾਰ ਨਹੀਂ ਸਨ। ਕਿਸੇ ਵੀ ਵਿਅਕਤੀ ਨੇ ਤਰਕ ਦੇ ਜਾਂ ਕਹਿ ਲਵੋ ਤੱਥਾਂ ਦੇ ਆਧਾਰ ਤੇ ਕੋਈ ਨਵੀਂ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਤਿੱਖ਼ੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਦੂਰਬੀਨ ਦੇ ਈਜ਼ਾਦ ਹੋਣ ਨਾਲ ਮਨੁੱਖ਼ ਚੰਨ ਤਾਰਿਆਂ ਬਾਰੇ ਸਹੀ ਵਿਸਥਾਰ ਸਹਿਤ ਜਾਣਕਾਰੀ ਪ੍ਰਾਪਤ ਕਰਨ ਵਿੱਚ ਕਾਮਯਾਬ ਹੋਇਆ। ਆਪਣੇ ਵੱਲੋਂ ਇਕੱਠੇ ਕੀਤੇ ਅੰਕੜਿਆਂ ਨੂੰ ਠੀਕ ਮੰਨਣ ਦੇ ਬਾਵਜੂਦ ਬਹੁਤ ਸਾਰੇ ਵਿਚਾਰਵਾਨਾਂ ਦੀ ਬਾਈਬਲ ਵਿੱਚ ਲਿਖੀਆਂ ਗੱਲਾਂ ਦੇ ਖਿਲਾਫ਼ ਬੋਲਣ ਦੀ ਹਿੰਮਤ ਨਹੀਂ ਸੀ ਪੈਂਦੀ।

ਵਹਿਮਾਂ ਭਰਮਾਂ ਖਿਲਾਫ਼ ਪੰਜਾਬੀਆਂ ਨੇ ਲੰਮਾ ਪੈਂਡਾ ਤੈਅ ਕਰ ਲਿਆ। 1900 ਦੇ ਨੇੜੇ-ਤੇੜੇ ਦੀਆਂ ਗੱਲਾ ਵੇਖਦਿਆਂ ਜੋ ਆਪਣੇ ਪੁਰਖ਼ਿਆਂ ਤੋਂ ਸੁਣੀਆਂ ਪੜ੍ਹੀਆਂ, ਅਸੀਂ ਕੁਝ ਕੁ ਨੂੰ ਛੱਡ ਕੇ ਬਹੁਤ ਸਾਰੇ ਵਹਿਮਾਂ ਨੂੰ ਛੱਡ ਦਿੱਤਾ ਹੈ। ਮੇਰਾ ਬਾਬਾ ਕੰਧ ਕੱਢਣ ਲਈ ਪੁੱਟੀ ਨੀਂਹ ਵਿੱਚ ਲੁਕਿਆ ਬੈਠਾ ਜਦ ਮੇਰੀ ਭੂਆ ਨੇ ਵੇਖਿਆ ਤਾਂ ਕਾਰਣ ਪੁੱਛਿਆ। ਪਹਿਲਾਂ ਤਾਂ ਉਹ ਸਿਰਫ਼ ਚੁੱਪ ਰਿਹਾ। ਫਿਰ ਦੁਬਾਰਾ ਪੁੱਛਣ ਤੇ ਬੋਲਿਆ, 'ਅੱਜ ਚੌਥ ਹੈ, ਮੈਂ ਕੱਲ ਤੀਜ ਦਾ ਚੰਨ ਨਹੀਂ ਸੀ ਵੇਖਿਆ, ਜੇ ਅੱਜ ਚੌਥ ਦਾ ਚੰਨ ਮੱਥੇ ਲੱਗ ਗਿਆ ਤਾਂ ਕੋਈ ਨਾ ਕੋਈ ਆਫ਼ਤ ਸਾਡੇ ਘਰ ਆ ਜਾਵੇਗੀ।' ਮੇਰੇ ਆਪਣੇ ਬਾਪ ਦੇ ਕਿਸੇ ਕੰਮ ਜਾਂਦਿਆਂ ਜੇਕਰ ਕੋਈ ਖ਼ਾਸ ਵਿਅਕਤੀ ਸਾਹਮਣੇ ਆ ਜਾਂਦਾ ਤਾਂ ਉਹ ਵਾਪਸ ਪਰਤ ਆਉਂਦਾ। ਇਹ ਜਾਣ ਕੇ ਕਿ ਇਸ ਦੇ ਮੱਥੇ ਲੱਗਣ ਤੇ ਹੁਣ ਜਾਣ ਦਾ ਕੋਈ ਫ਼ਾਇਦਾ ਨਹੀਂ ਕਿਉਂਕਿ ਹੁਣ ਇਹ ਕੰਮ ਨੇਪਰੇ ਨਹੀਂ ਚੜ੍ਹਨਾ। ਰਾਤਾਂ ਨੂੰ ਤੁਰਦਿਆਂ ਚੁੜੇਲਾਂ ਤੇ ਛਲੇਡਿਆਂ ਦਾ ਵੇਖ਼ੇ ਜਾਣਾ ਆਮ ਗੱਲ ਸੀ। ਪੰਡਤਾਂ ਨੂੰ ਸ਼ਰਾਧਾਂ ਲਈ ਘਰੋਂ ਘੁਲਾੜੇ ਚੁੱਕ ਕੇ ਲਿਆਉਣਾ। ਪ੍ਰਸ਼ਾਦਾ ਛਕਾਉਣਾ ਤੇ ਫ਼ਿਰ ਘਰ ਛੱਡ ਕੇ ਆਉਣਾ ਕੋਈ ਅਨੋਖ਼ਾ ਵਰਤਾਅ ਨਹੀਂ ਸੀ। ਘਰ ਤੁਸੀਂ ਬੇਸ਼ੱਕ ਦੁੱਧ ਲਈ ਤਰਸੋਂ, ਪਰ ਜੇਕਰ ਪੰਡਤ ਨੇ ਆ ਕੇ ਕਹਿ ਦਿੱਤਾ ਕਿ ਸੁਪਨੇ ਵਿੱਚ ਤੇਰੇ ਪੁਰਖ਼ੇ ਨੇ ਦੁੱਧ ਦੀ ਮੰਗ ਕੀਤੀ ਸੀ, ਇਸ ਲਈ ਮੈਨੂੰ ਗਾਂ ਦਾਨ ਵਿੱਚ ਦਿਓ ਤਾਂ ਦੇਣੀ ਹੀ ਪੈਂਦੀ ਸੀ। ਛਿੱਕ ਵੱਜ ਜਾਂਦੀ ਤਾਂ ਕੰਮ ਸ਼ੁਰੂ ਨਹੀਂ ਸੀ ਕੀਤਾ ਜਾ ਸਕਦਾ। ਮਰ ਗਏ ਦੀ ਜੂਨ ਲੱਭਣ ਲਈ ਬੱਠਲ ਹੇਠਾਂ ਸਾਫ਼-ਸਾਫ਼ ਸੁਆਹ ਖ਼ਿਲਾਰੀ ਜਾਂਦੀ ਸੀ, ਘਰ ਦੇ ਇਸ ਡਰੋਂ ਕਿ ਕਿਤੇ ਸ਼ਰੀਕ ਇਹ ਨਾ ਕਹਿ ਦੇਣ ਕਿ ਇਹ ਤਾਂ ਮਾੜੀ ਜੂਨ ਪੈ ਗਿਐ, ਘਰ ਦਾ ਕੋਈ ਵਿਅਕਤੀ ਰਾਤੀਂ ਉਸ ਸੁਆਹ ਵਿੱਚ ਬੱਚੇ ਦੀ ਪੈੜ ਬਣਾ ਧਰਦਾ। ਜੋਤਿਸ਼ੀਆਂ ਦੇ ਕਹਿਣ ਤੇ ਘਰ ਬਦਲ ਲਏ ਜਾਂਦੇ। ਚਾਰ ਖੂੰਜਿਆਂ ਤੋਂ ਵੱਧ ਖੂੰਜਿਆਂ ਵਾਲੇ ਘਰ ਨੂੰ ਮਾੜਾ ਮੰਨਿਆ ਜਾਂਦਾ। ਕਿਸੇ ਦੀ ਨਜ਼ਰ ਤੋਂ ਬਚਣ ਲਈ ਉਸ ਦੇ ਪੈਰ ਦੀ ਮਿੱਟੀ ਲੱਭ ਕੇ ਚੁੱਲ੍ਹੇ ਵਿੱਚ ਸਾੜੀ ਜਾਂਦੀ। ਮੱਝ ਨਾ ਮਿਲਣ ਤੇ ਬਾਬੇ ਦੇ ਦਰ ਜਾ ਕੇ ਦੀਵੇ ਬਾਲੇ ਜਾਂਦੇ। ਚੌਰਾਹੇ ਵਿੱਚ ਟੂਣੇ ਆਮ ਪਏ ਹੁੰਦੇ। ਲੋਕਾਂ ਦੇ ਗਲ ਤਵੀਤਾਂ ਦੀ ਲੜੀ ਨਾਲ ਭਰੇ ਹੁੰਦੇ। ਥਾਂ-ਥਾਂ ਸਾਧ ਧੂਣੀਆਂ ਤਾਪਦੇ ਤੇ ਜਲ ਧਾਰਾ ਕਰਦੇ। ਡੰਗਰਾਂ ਦੀ ਬਿਮਾਰੀ ਮੂੰਹ ਖ਼ੁਰ ਪੈਣ ਤੇ ਸਾਰੇ ਪਿੰਡ ਦੁਆਲੇ ਪਾਣੀ ਦੀ ਕਾਰ ਵਗ਼ਲ ਕਿਸੇ ਨੂੰ ਪੂਰਾ ਦਿਨ ਪਿੰਡ ਦੀ ਜੂਹੋਂ ਬਾਹਰ ਜਾਂ ਅੰਦਰ ਨਾ ਆਉਣ ਦਿੱਤਾ ਜਾਂਦਾ। ਮਾਤਾ ਤੋਂ ਬਚਣ ਲਈ ਮਾਤਾ ਦੀ ਮੜ੍ਹੀ ਤੇ ਪੂਜਾ

ਬਾਕੀ ਸਫ਼ਾ 25 'ਤੇ...

# ਰਾਸ਼ੀਆਂ ਬਾਰੇ ਮਿੱਥਾਂ ਤੇ ਵਿਸ਼ਲੇਸ਼ਣ



ਡਾ. ਸੁਰਿੰਦਰ ਅਜਨਾਤ

*ਕੰਪਿਊਟਰ ਵਿੱਚ ਪਾਇਆ ਜਾਣ ਵਾਲਾ ਕੁੰਡਲੀ ਆਦਿ ਸਾਫ਼ਟਵੇਅਰ ਉਸੇ ਤਰ੍ਹਾਂ ਗੈਰ ਵਿਗਿਆਨਕ, ਗਲਤ ਅਤੇ ਅੰਧਵਿਸ਼ਵਾਸਾਂ ਨਾਲ ਭਰਪੂਰ ਹੈ ਜਿਸ ਤਰ੍ਹਾਂ ਕਿਸੇ ਸੜਕ ਛਾਪ ਜੋਤਿਸ਼ੀ ਦਾ ਕੰਮ ਹੁੰਦਾ ਹੈ।*

ਗਤੀ ਧਰਤੀ ਦੀ ਨਾ ਕਿ ਸੂਰਜ ਦੀ ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ। ਇਹ ਹੈ ਜੋਤਿਸ਼ ਜਿਹੜਾ ਧਰਤੀ ਨੂੰ 'ਅਚਲਾ' (ਅਚਲ) ਕਹਿੰਦਾ ਹੈ। ਗਤੀ ਉਹੀ ਕਰਦੀ ਹੈ ਨਾ ਕਿ ਸੂਰਜ। ਧਰਤੀ ਅਚਲਾ ਨਾ ਹੋ ਕੇ ਸਹੀ ਤੌਰ ਤੇ 'ਚਲਾ' ਹੈ ਤੇ ਅਚਲ ਜੇ ਕੋਈ ਹੈ ਤਾਂ ਉਹ ਹੈ ਸੂਰਜ।

ਧਰਤੀ ਆਪਣੀ ਧੁਰੀ ਤੇ ਪੱਛਮ ਤੋਂ ਪੂਰਬ ਵੱਲ ਨੂੰ ਸੂਰਜ ਦੇ ਸਾਹਮਣੇ ਘੁੰਮਦੀ ਹੈ। ਉਸ ਦੀ ਧੁਰੀ ਸਾਢੇ 66° ਤਿਰਛੀ ਹੈ। ਇਸ ਲਈ ਧਰਤੀ ਦਾ ਇੱਕ ਭਾਗ (ਉੱਤਰੀ ਅੱਧ ਗੋਲਾ) ਛੇ ਮਹੀਨੇ ਸੂਰਜ ਵੱਲ ਨੂੰ ਝੁਕਿਆ ਰਹਿੰਦਾ ਹੈ ਤੇ ਅਗਲੇ ਛੇ ਮਹੀਨੇ ਦੂਜਾ ਭਾਗ (ਦੱਖਣੀ ਅੱਧ ਗੋਲਾ)। ਜਦੋਂ ਇੱਕ ਭਾਗ ਸੂਰਜ ਵੱਲ ਨੂੰ ਝੁਕਦਾ ਹੈ ਤਾਂ ਦੂਜਾ ਪਰ੍ਹੇ ਹਟ ਜਾਂਦਾ ਹੈ। 21 ਜੂਨ ਨੂੰ ਉੱਤਰੀ ਅੱਧ ਗੋਲਾ ਸੂਰਜ ਵੱਲ ਝੁਕਿਆ ਹੁੰਦਾ ਹੈ ਤੇ ਦੱਖਣੀ ਅੱਧ ਗੋਲਾ ਪਰ੍ਹੇ ਹਟਿਆ ਹੁੰਦਾ ਹੈ ਪਰ ਤਿੰਨ ਮਹੀਨੇ ਬਾਅਦ 23 ਸਤੰਬਰ ਨੂੰ ਦੋਵੇਂ ਧਰੁਵ ਇੱਕ ਬਰਾਬਰ ਸੂਰਜ ਵੱਲ ਝੁਕੇ ਹੁੰਦੇ ਹਨ। ਇਹ ਹਾਲਤ ਆਟਮ ਸੰਪਾਤ (ਐਕਵੀਨੋਕਸ) ਕਹਿਲਾਉਂਦੀ ਹੈ ਕਿਉਂਕਿ ਉਸ ਸਮੇਂ ਸਾਰੇ ਸੰਸਾਰ ਵਿੱਚ ਸੰਪਾਤ ਭਾਵ ਦਿਨ ਰਾਤ ਬਰਾਬਰ ਅਤੇ ਮੌਸਮ ਇੱਕੋ ਜਿਹੇ ਹੁੰਦੇ ਹਨ। ਨਾ ਬਹੁਤੀ ਗਰਮੀਂ ਨਾ ਬਹੁਤੀ ਠੰਡ। 22 ਦਸੰਬਰ ਨੂੰ ਦੱਖਣੀ ਧਰੁਵ ਸੂਰਜ ਵੱਲ ਝੁਕ ਜਾਂਦਾ ਹੈ, ਇਸ ਦੇ ਤਿੰਨ ਮਹੀਨੇ ਮਗਰੋਂ 21 ਮਾਰਚ ਨੂੰ ਫਿਰ ਸੰਪਾਤ ਦੀ ਹਾਲਤ ਹੁੰਦੀ ਹੈ, ਜਿਸ ਨੂੰ ਬਸੰਤ ਸੰਪਾਤ ਆਖਦੇ ਹਨ। ਇਸ ਦੇ ਤਿੰਨ ਮਹੀਨੇ ਬਾਅਦ ਫਿਰ 21 ਜੂਨ ਨੂੰ ਉੱਤਰ ਧਰੁਵ ਸੂਰਜ ਵੱਲ ਝੁਕ ਜਾਂਦਾ ਹੈ। ਇਸ ਤੱਥ ਦੇ ਮੱਦੇ ਨਜ਼ਰ ਜੋਤਿਸ਼ ਦਾ 14 ਜਨਵਰੀ ਨੂੰ ਸੂਰਜ ਦਾ ਉਤਰਾਇਣ ਹੋਣਾ ਦੱਸਣਾ, ਸਰਾਸਰ ਕੰਪੋਲ ਕਲਪਿਤ ਤੇ ਗੈਰ ਵਿਗਿਆਨਕ ਹੈ ਕਿਉਂਕਿ ਉਸ ਦਿਨ ਨਾ ਕੋਈ ਭੂਗੋਲਿਕ ਵਰਤਾਰਾ ਹੁੰਦਾ ਹੈ ਤੇ ਨਾ ਕੋਈ ਪੁਲਾੜੀ ਵਰਤਾਰਾ।

ਜਦ ਉਸ ਦਿਨ ਕੁਝ ਹੁੰਦਾ ਹੀ ਨਹੀਂ ਤਾਂ ਕੇਹਾ ਉਤਰਾਇਣ ਤੇ ਕੇਹਾ 'ਸ਼ੁਭ ਜਾਂ ਅਸ਼ੁਭ'। ਜੇ ਇਸ ਦਿਨ ਅਸਲ ਵਿੱਚ ਕੋਈ ਭੂਗੋਲਿਕ ਜਾਂ ਪੁਲਾੜੀ ਵਰਤਾਰਾ ਹੁੰਦਾ ਵੀ ਤਾਂ ਵੀ ਨਾ ਉਸ ਨਾਲ ਕੁਝ ਸ਼ੁਭ ਹੋਣਾ ਸੀ ਤੇ ਨਾ ਹੀ ਕੁਝ ਅਸ਼ੁਭ ਕਿਉਂਕਿ ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਗ੍ਰਹਿਆਂ ਦਾ ਗਤੀ ਕਰਨਾ, ਕਿਸੇ ਭੂਗੋਲਿਕ ਜਾਂ ਪੁਲਾੜੀ ਵਰਤਾਰੇ ਦਾ ਹੋਂਦ ਵਿੱਚ ਆਉਣਾ ਆਪਣੇ ਆਪ ਵਿੱਚ ਨਾ ਸ਼ੁਭ ਹੁੰਦਾ ਹੈ ਤੇ ਨਾ ਹੀ ਅਸ਼ੁਭ। ਇਹ ਵਰਤਾਰੇ ਤਾਂ ਉਦੋਂ ਵੀ ਹੋਂਦ ਵਿੱਚ ਆਉਂਦੇ ਸਨ ਜਦੋਂ ਅਰਬਾਂ ਸਾਲਾਂ ਤੀਕ ਧਰਤੀ ਤੇ ਨਾ ਬੰਦਾ ਸੀ ਤੇ ਨਾ ਹੀ ਜੋਤਿਸ਼। ਇਹ ਵਰਤਾਰੇ ਨਿਰਪੱਖ਼ ਉਦਾਸੀਨ ਹੁੰਦੇ ਹਨ ਅਤੇ ਸਾਡੇ ਕਿਸੇ ਵੀ ਪ੍ਰਕਾਰ ਦੇ ਵਿਸ਼ਵਾਸਾਂ/ਅੰਧਵਿਸ਼ਵਾਸਾਂ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ ਹੁੰਦਾ।

21 ਜੂਨ, 23 ਸਤੰਬਰ, 22 ਦਸੰਬਰ ਅਤੇ 21 ਮਾਰਚ ਨੂੰ ਭੂਗੋਲਿਕ ਵਰਤਾਰੇ ਹੋਂਦ 'ਚ ਆਉਂਦੇ ਹਨ ਪਰ ਕੋਈ ਇਨ੍ਹਾਂ ਨੂੰ ਨਾ ਸ਼ੁਭ ਮੰਨਦਾ ਹੈ ਤੇ ਨਾ ਅਸ਼ੁਭ। ਜੋਤਿਸ਼ ਦੇ 'ਦਿਵ ਗਿਆਨੀਆਂ' ਨੂੰ ਤਾਂ ਇਨ੍ਹਾਂ ਦਾ ਪਤਾ ਵੀ ਨਹੀਂ ਚਲਦਾ। ਇਸੇ ਕਾਰਣ ਜੋਤਿਸ਼ ਦੇ ਕਿਸੇ ਵੀ ਗ੍ਰੰਥ ਵਿੱਚ ਕਿਸੇ ਵੀ ਰਿਸ਼ੀ ਮੁਨੀ ਨੇ ਇਨ੍ਹਾਂ ਦਾ ਜ਼ਿਕਰ ਨਹੀਂ ਕੀਤਾ। ਸਾਫ਼ ਹੈ ਕਿ ਸੰਕ੍ਰਾਂਤੀ, ਉਤਰਾਇਣ ਆਦਿ ਦੀਆਂ ਗੱਲਾਂ ਨਿਰੀਆਂ ਗੈਰ ਵਿਗਿਆਨਕ, ਨਿਰਾਧਾਰ ਅਤੇ ਕਪੋਲ ਕਲਪਿਤ ਹਨ। ਇਨ੍ਹਾਂ ਨਾਲ ਸੂਰਜ ਦੇ ਗਤੀਸ਼ੀਲ ਅਤੇ ਧਰਤੀ ਦੇ ਅਚਲਾ ਹੋਣ ਦੇ ਅੰਧ ਵਿਸ਼ਵਾਸ ਨੂੰ ਹੀ ਬਲ ਮਿਲਦਾ ਹੈ ਨਾ ਕਿ ਕੋਈ ਵਿਗਿਆਨਕ ਸੋਝੀ ਆਉਂਦੀ ਹੈ।

**ਰਾਸ਼ੀਆਂ: ਗਊ-ਗਧਾ ਇੱਕ ਬਰਾਬਰ:** ਵਰਣਮਾਲਾ ਦੇ ਸਾਰੇ ਅੱਖਰਾਂ ਨੂੰ ਲਗਾਂ ਮਾਤਰਾਵਾਂ ਲਾ ਕੇ ਰਾਸ਼ੀਆਂ ਵਿੱਚ ਵੰਡਿਆ ਗਿਆ ਹੈ ਤੇ ਹਰ ਰਾਸ਼ੀ ਵਿੱਚ 9 ਅੱਖਰ ਆਉਂਦੇ ਹਨ। ਸਾਡੇ ਸਮਾਜ ਵਿੱਚ ਆਮ ਤੌਰ ਤੇ ਬੰਦੇ ਦਾ ਨਾਂ ਜਨਮ ਰਾਸ਼ੀ ਦੇ 9 ਅੱਖਰਾਂ ਵਿੱਚੋਂ ਇੱਕ ਦੇ ਅਨੁਸਾਰ ਰੱਖਿਆ ਜਾਂਦਾ ਹੈ। ਨਾਂ ਦਾ ਪਹਿਲਾ ਅੱਖਰ ਬੰਦੇ ਦੀ ਨਾਮ ਰਾਸ਼ੀ ਜਾਂ ਜਨਮ ਰਾਸ਼ੀ ਹੁੰਦੀ ਹੈ। ਅਖ਼ਬਾਰਾਂ, ਰਸਾਲਿਆਂ ਆਦਿ ਵਿੱਚ ਇਸੇ ਨਾਮ, ਰਾਸ਼ੀ/ਜਨਮ ਰਾਸ਼ੀ ਦੇ ਅਨੁਸਾਰ ਭਵਿੱਖ਼ ਬਾਣੀਆਂ ਕੀਤੀਆਂ ਜਾਂਦੀਆਂ ਹਨ। ਇਹ ਤਰੀਕਾ ਕਿੰਨਾ ਗੈਰ ਵਿਗਿਆਨਕ ਹੈ, ਇਸ ਦਾ ਅਨੁਮਾਨ ਇਸ ਤੱਥ ਤੋਂ ਲਗਾਇਆ ਜਾ ਸਕਦਾ ਹੈ ਕਿ ਇਸ ਦੁਨੀਆਂ ਦੀ 6 ਅਰਬ ਦੀ ਆਬਾਦੀ ਨੂੰ 12 ਹਿੱਸਿਆਂ ਵਿੱਚ ਵੰਡ ਕੇ ਭਵਿੱਖ਼ ਦੱਸਿਆ ਜਾਂਦਾ ਹੈ। ਇੱਕ ਹਿੱਸੇ ਵਿੱਚ ਭਾਵ ਇੱਕ ਰਾਸ਼ੀ 'ਚ 50 ਕਰੋੜ ਲੋਕ ਆਉਂਦੇ ਹਨ। ਇਸ ਤਰ੍ਹਾਂ ਇੱਕ ਰਾਸ਼ੀ ਵਿੱਚ 50 ਕਰੋੜ ਲੋਕਾਂ ਦਾ ਭਵਿੱਖ਼ ਇੱਕ ਹੀ ਬਣ ਜਾਂਦਾ ਹੈ। ਇਸ ਵਿੱਚ ਕੀ ਵਿਗਿਆਨਕ ਤੱਥ ਰਹਿ ਜਾਂਦਾ ਹੈ? ਤੁਲਾ ਰਾਸ਼ੀ ਨੂੰ ਲਓ ਜੋਤਿਸ਼ ਅਨੁਸਾਰ ਰਾ, ਰਿ, ਰੁ, ਰੇ, ਰੋ, ਤਾ, ਤਿ, ਤੂ ਅਤੇ ਤੇ



ਅੱਖਰਾਂ ਨਾਲ ਸ਼ੁਰੂ ਹੋਣ ਵਾਲੇ ਨਾਵਾਂ ਵਾਲੇ ਵਿਅਕਤੀ ਇਸ ਰਾਸ਼ੀ ਵਿੱਚ ਆਉਂਦੇ ਹਨ। ਹੁਣ ਇਸ 'ਚੋਂ ਪਹਿਲਾ ਅੱਖਰ ਚੁੱਕੋ: ਰਾ, ਇਸ ਨਾਲ ਰਾਮ ਵੀ ਬਣਦਾ ਹੈ ਤੇ ਰਾਵਣ ਵੀ। ਇੱਕ ਦੀ ਪਤਨੀ ਚੁੱਕੀ ਜਾਂਦੀ ਹੈ ਜਦਕਿ ਦੂਸਰਾ ਉਸ ਨੂੰ ਚੁੱਕ ਕੇ ਲੈ ਜਾਂਦਾ ਹੈ। ਇੱਕ ਦੂਜੇ ਨੂੰ ਮਾਰਦਾ ਹੈ ਤੇ ਦੂਜਾ ਮਰਦਾ ਹੈ। ਇੱਕ ਨੂੰ 'ਭਗਵਾਨ' ਮੰਨਿਆ ਜਾਂਦਾ ਹੈ ਤੇ ਦੂਸਰਾ 'ਨੀਚ ਰਾਖਸ਼' ਪਰ ਜੋਤਿਸ਼ ਮੁਤਾਬਕ ਦੋਹਾਂ ਦੀ ਰਾਸ਼ੀ ਇੱਕੋ ਹੈ। ਜੀਵਨ ਦੀਆਂ ਘਟਨਾਵਾਂ ਇੱਕੋ ਹਨ ਪਰ ਕੀ ਉਹ ਅਮਲੀ ਜੀਵਨ 'ਚ ਇੱਕੋ ਸਨ? ਕੀ ਜੋਤਿਸ਼ ਅਨੁਸਾਰ ਕਿਸੇ ਤਰ੍ਹਾਂ ਵੀ ਇੱਕੋ ਜਿਹੇ ਸਿੱਧ ਹੁੰਦੇ ਹਨ? ਹੁਣ ਮਿਥੁਨ ਰਾਸ਼ੀ ਲਓ: ਉਹ ਸਭ ਮਿਥੁਨ ਰਾਸ਼ੀ ਵਾਲੇ ਹਨ ਜਿਨ੍ਹਾਂ ਦੇ ਨਾਂ ਅੱਗੇ ਕਾ, ਕਿ, ਕੁ, ਘ, ਙ, ਛ, ਕੇ, ਕੋ ਅਤੇ ਹਾ ਆਉਂਦੇ ਹਨ। ਜੋਤਿਸ਼ ਪ੍ਰਦੀਪ ਪੰਨਾ 49 ਵਿੱਚ ਕ ਅਤੇ ਕਾ ਦੋਵੇਂ ਮਿਥੁਨ ਰਾਸ਼ੀ ਵਾਲੇ ਮੰਨੇ ਜਾਂਦੇ ਹਨ ਇਸੇ ਕਰਕੇ ਇਸ ਪੁਸਤਕ ਵਿੱਚ ਕ ਅਤੇ ਕਾ ਵਾਲੇ ਨਾਂ ਕਰਨ, ਕ੍ਰਿਸ਼ਨ ਆਦਿ ਮਿਥੁਨ ਰਾਸ਼ੀ ਵਾਲੇ ਨਾਵਾਂ ਦੀ ਸੂਚੀ ਵਿੱਚ ਲਿਖੇ ਗਏ ਹਨ ਪਰ ਕੰਸ ਦੀ ਵੀ ਤਾਂ ਮਿਥੁਨ ਰਾਸ਼ੀ ਹੀ ਹੈ ਜਿਵੇਂ ਕ੍ਰਿਸ਼ਨ ਦੀ ਮਿਥੁਨ ਰਾਸ਼ੀ ਹੈ। ਕੀ ਦੋਵੇਂ ਇੱਕ ਹਨ? ਦੋਹਾਂ ਦਾ ਜੀਵਨ ਇੱਕੋ ਜਿਹਾ ਹੈ? ਕੀ ਦੋਹਾਂ ਦਾ ਭਵਿੱਖ਼ ਇੱਕੋ ਜਿਹਾ ਸੀ? ਇੱਕ ਮਾਮਾ ਸੀ ਤੇ ਦੂਜਾ ਭਾਣਜਾ, ਇੱਕ ਮਾਰਦਾ ਹੈ ਤੇ ਦੂਜਾ ਮਰਦਾ, ਇੱਕ ਨੂੰ ਭਗਵਾਨ ਮੰਨਿਆ ਜਾਂਦਾ ਹੈ ਤੇ ਦੂਜੇ ਨੂੰ ਦੁਸ਼ਟ। ਇੱਕ ਹੋਰ ਉਦਾਹਰਣ ਵੇਖੋ: ਜਿਨ੍ਹਾਂ ਵਿਅਕਤੀਆਂ ਦੇ ਨਾਂ ਅੱਗੇ ਸੀ, ਸੂ ਤੇ ਸੇ ਆਦਿ ਅੱਖਰ ਲਗਦੇ ਹਨ ਉਨ੍ਹਾਂ ਨੂੰ ਕੁੰਭ ਰਾਸ਼ੀ ਵਾਲੇ ਮੰਨਿਆ ਜਾਂਦਾ ਹੈ। ਜੋਤਿਸ਼ ਪ੍ਰਦੀਪ ਪੰਨਾ (53-54) ਦਾ ਕਹਿਣਾ ਹੈ ਕਿ ਜਿਨ੍ਹਾਂ ਦੇ ਨਾਂ ਅੱਗੇ ਸ਼ੀ, ਸ਼ੂ, ਸ਼ੇ ਆਦਿ ਅੱਖਰ ਲਗਦੇ ਹਨ ਉਹ ਵੀ ਕੁੰਭ ਰਾਸ਼ੀ ਵਾਲੇ ਹੀ ਹੁੰਦੇ ਹਨ। ਹੁਣ ਸੀਤਾ ਵੀ ਕੁੰਭ ਰਾਸ਼ੀ ਵਾਲੀ ਬਣਦੀ ਹੈ ਜਿਸ ਨੂੰ 'ਸੀਤਾ ਮਾਤਾ' ਤੇ ਆਦਰਸ਼ ਭਾਰਤੀ ਨਾਰੀ ਦਾ ਰੂਪ ਮੰਨਿਆ ਜਾਂਦਾ ਹੈ ਤੇ ਸ਼ੂਰਪਨਖ਼ਾ ਦੀ ਵੀ ਕੁੰਭ ਰਾਸ਼ੀ ਹੀ ਬਣਦੀ ਹੈ ਜਿਸ ਨੂੰ ਰਾਖ਼ਸ਼ੀ ਮੰਨਿਆ ਜਾਂਦਾ ਹੈ। ਜਿਸ ਦਾ ਨੱਕ ਅਤੇ ਕੰਨ ਲਛਮਣ ਨੇ ਇਸ ਲਈ ਵੱਢ ਦਿੱਤਾ ਸੀ ਕਿ ਉਹ ਸੀਤਾ ਨੂੰ ਮਾਰਨ ਨੂੰ ਪਈ ਸੀ ਪਰ ਸਾਡੇ ਜੋਤਿਸ਼ ਮੁਤਾਬਕ ਇਹ ਦੋਵੇਂ ਇੱਕੋ ਹਨ। ਕੀ ਕੋਈ ਇਸ ਨੂੰ ਸੱਚ ਮੰਨ ਸਕਦਾ ਹੈ? ਕੀ ਕੋਈ ਸੀਤਾ ਭਗਤ ਸ਼ੂਰਪਨਖ਼ਾ ਨੂੰ ਵੀ ਉਸੇ ਤਰ੍ਹਾਂ ਸਤਿਕਾਰਯੋਗ ਕਹਿੰਦਾ ਤੇ ਮੰਨਦਾ ਹੈ ਜਿਵੇਂ ਉਹ ਸੀਤਾ ਨੂੰ ਕਹਿੰਦਾ ਤੇ ਮੰਨਦਾ ਹੈ?

ਸਾਡੇ ਅਖ਼ੌਤੀ 'ਦਿਵ ਗਿਆਨ' ਜੋਤਿਸ਼ ਅਨੁਸਾਰ ਤਾਂ ਗਊ ਤੇ ਗਧਾ ਵੀ ਬਰਾਬਰ ਹਨ ਕਿਉਂਕਿ ਦੋਹਾਂ ਦੀ ਰਾਸ਼ੀ ਮਕਰ ਇੱਕ ਹੀ ਹੈ ਪਰ ਕੀ ਕੋਈ ਜੋਤਿਸ਼ੀ ਕਿਸੇ ਥਾਂ ਨੂੰ ਪਵਿੱਤਰ ਕਰਨ ਲਈ ਉਸੇ ਤਰ੍ਹਾਂ ਗਧੇ ਦੀ ਲਿੱਦ ਨਾਲ ਚੌਂਕਾ ਲਾਉਂਦਾ ਹੈ ਜਿਵੇਂ ਗਊ ਦੇ ਗੋਹੇ ਨਾਲ ਲਾਉਂਦੇ ਹਨ? ਕੀ ਕੋਈ ਜੋਤਿਸ਼ੀ ਪੰਚ ਅੰਮ੍ਰਿਤ ਬਣਾਉਣ ਲਈ, ਪੰਜ ਗਵ ਬਣਾਉਣ ਲਈ ਗਊ ਮੂਤਰ ਦੀ ਥਾਂ ਗਧਾ ਮੂਤਰ ਇਸਤੇਮਾਲ ਕਰਦਾ ਹੈ? ਜਿਵੇਂ ਗ੍ਰਹਿਆਂ ਦੇ ਨਾਂ ਤੇ ਕੀਤਾ ਜਾ ਰਿਹਾ ਜੋਤਿਸ਼ ਦਾ ਵਪਾਰ ਨਿਰਾ ਝੂਠ ਦਾ ਵਪਾਰ ਹੈ ਉਸੇ ਤਰ੍ਹਾਂ ਹੀ ਰਾਸ਼ੀਆਂ ਦੇ ਨਾਂ ਤੇ ਕੀਤਾ ਵਪਾਰ ਵੀ ਨਿਰਾ ਝੂਠ ਦਾ ਵਪਾਰ ਹੀ ਹੈ।

**ਵਿਗਿਆਨਕਾਂ ਦਾ ਬਿਆਨ:** 1975 ਵਿੱਚ ਦੁਨੀਆਂ ਦੁਨੀਆਂ ਭਰ ਦੇ 186 ਪ੍ਰਸਿੱਧ ਵਿਗਿਆਨੀਆਂ (ਜਿਨ੍ਹਾਂ ਵਿੱਚ 18 ਨੋਬਲ ਪੁਰਸਕਾਰ ਜੇਤੂ ਵਿਗਿਆਨੀ ਵੀ ਸਨ) ਨੇ ਇੱਕ ਬਿਆਨ ਜਾਰੀ ਕੀਤਾ ਸੀ ਜਿਸ ਵਿੱਚ ਹੋਰਨਾਂ ਗੱਲਾਂ ਤੋਂ ਇਲਾਵਾ ਇਹ ਕਿਹਾ ਗਿਆ ਸੀ: ਇਹ ਮੰਨਣਾ ਗਲਤ ਹੈ ਕਿ ਜਨਮ ਸਮੇਂ ਦੇ ਤਾਰਿਆਂ/ਗ੍ਰਹਿਆਂ ਦੁਆਰਾ ਪਾਇਆ ਜਾਣ ਵਾਲਾ ਕਿਹਾ ਜਾਂਦਾ ਪ੍ਰਭਾਵ ਸਾਡੇ ਭਵਿੱਖ਼ ਨੂੰ ਬਣਾਉਣ ਵਿੱਚ ਕੋਈ ਭੂਮਿਕਾ ਨਿਭਾਉਂਦਾ ਹੈ। ਇਹ ਮੰਨਣਾ ਵੀ ਗਲਤ ਹੈ ਕਿ ਲੱਖਾਂ ਮੀਲ ਦੂਰ ਦੇ ਗ੍ਰਹਿਆਂ ਦੀਆਂ ਸਥਿਤੀਆਂ, ਕੁਝ ਵਿਸ਼ੇਸ਼ ਦਿਨਾਂ, ਘੰਟਿਆਂ ਜਾਂ ਹਫ਼ਤਿਆਂ, ਮਹੀਨਿਆਂ ਆਦਿ ਨੂੰ ਕਿਸੇ ਖ਼ਾਸ ਕੰਮ ਕਰਨ ਦੇ ਅਨੁਕੂਲ ਬਣਾਉਂਦੀਆਂ ਹਨ ਜਾਂ ਬੰਦੇ ਦੇ ਜੀਵਨ ਦੀ ਸਫ਼ਲਤਾ/ਅਸਫ਼ਲਤਾ ਆਦਿ ਨੂੰ ਤੈਅ ਕਰਦੀਆਂ ਹਨ। ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੈ ਕਿ ਜਿਹੜੇ ਬੰਦੇ ਜੋਤਿਸ਼ ਵਿੱਚ ਵਿਸ਼ਵਾਸ ਕਰਦੇ ਹਨ, ਉਨ੍ਹਾਂ ਦੇ ਇਸ ਵਿਸ਼ਵਾਸ ਦਾ ਕੋਈ ਵਿਗਿਆਨਕ ਆਧਾਰ ਜਾਂ ਪ੍ਰਮਾਣ ਨਹੀਂ ਮਿਲਦਾ ਸਗੋਂ ਇਸ ਦੇ ਉਲਟ ਪ੍ਰਮਾਣ ਮਿਲਦੇ ਹਨ ਜੋ ਇਸ ਵਿਸ਼ਵਾਸ ਨੂੰ ਗਲਤ ਤੇ ਨਿਰਾਧਾਰ ਸਿੱਧ ਕਰਦੇ ਹਨ। (ਦੇਖ਼ੋ: Astrology beleave it or not. Page. 110)।

**ਸਵਾਮੀ ਵਿਵੇਕਾਨੰਦ ਨੇ ਕਿਹਾ:** ਵਿਗਿਆਨੀਆਂ ਤੋਂ ਇਲਾਵਾ ਸਵਾਮੀ ਵਿਵੇਕਾਨੰਦ ਜਿਹੇ ਫਿਲਾਸਫਰਾਂ ਅਤੇ ਅਧਿਆਤਮਵਾਦੀਆਂ ਨੇ ਵੀ ਜੋਤਿਸ਼ ਨੂੰ ਰੱਦ ਕੀਤਾ ਹੈ। ਵਿਵੇਕਾਨੰਦ ਦਾ ਕਹਿਣਾ ਹੈ,'ਧਿਆਨ ਰਹੇ: ਜੋਤਿਸ਼ ਅਤੇ ਦੂਸਰੀਆਂ ਗੈਬੀ ਚੀਜ਼ਾਂ ਨੂੰ ਮੰਨਣਾ, ਕਮਜ਼ੋਰ ਮਨ ਦੀ ਨਿਸ਼ਾਨੀ ਹੈ। ਇਸ ਲਈ ਜਦੋਂ ਇਸ ਤਰ੍ਹਾਂ ਦੀਆਂ ਚੀਜ਼ਾਂ ਮਨ ਤੇ ਹਾਵੀ ਹੋਣ ਲੱਗਣ ਤਾਂ ਸਾਨੂੰ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ ਅਤੇ ਚੰਗੀ ਖ਼ੁਰਾਕ ਖ਼ਾ ਕੇ ਅਰਾਮ ਕਰਨਾ ਚਾਹੀਦਾ ਹੈ।' (ਦੇਖ਼ੋ: Astrology beleave it or not. Page. 149)।

**ਕੰਪਿਊਟਰ ਜੋਤਿਸ਼:** ਜਦ ਤੋਂ ਵਿਗਿਆਨ ਦੀ ਕਾਢ ਕੰਪਿਊਟਰ ਨੂੰ ਜੋਤਿਸ਼ ਦੀ ਭੱਠੀ ਵਿੱਚ ਝੋਕਿਆ ਜਾਣਾ ਸ਼ੁਰੂ ਹੋਇਆ ਹੈ, ਉਸ ਸਮੇਂ ਤੋਂ ਇੰਜ ਲਗਦਾ ਹੈ ਜਿਵੇਂ ਜੋਤਿਸ਼ ਨੂੰ ਮੁੜ ਤੋਂ ਆਕਸੀਜ਼ਨ ਮਿਲਣੀ ਸ਼ੁਰੂ ਹੋ ਗਈ ਹੋਵੇ। ਕਿਉਂਕਿ ਆਮ ਵਿਅਕਤੀ ਨੂੰ ਇਹ ਆਖ ਕੇ ਬਹਿਕਾਉਣਾ ਬਹੁਤ ਆਸਾਨ ਹੈ

ਕਿ ਕੰਪਿਊਟਰ ਜੋਤਿਸ਼ ਕੋਈ ਆਮ ਚੀਜ਼ ਨਹੀਂ ਹੈ, ਸਗੋਂ ਇਹ ਤਾਂ ਵਿਗਿਆਨਕ ਢੰਗ ਨਾਲ ਹਿਸਾਬ ਕਿਤਾਬ ਲਾ ਕੇ ਭਵਿੱਖ ਦਸਦਾ ਹੈ। ਜਿਸ ਵਿੱਚ ਕਿਸੇ ਤਰ੍ਹਾਂ ਦੀ ਗਲਤੀ ਦੀ ਨਾ ਕੋਈ ਸੰਭਾਵਨਾ ਹੁੰਦੀ ਹੈ ਤੇ ਨਾ ਹੀ ਜੋਤਿਸ਼ੀ ਆਪਣੇ ਵੱਲੋਂ ਕੁਝ ਵਾਧੂ-ਘਾਟੂ ਜੋੜ ਸਕਦਾ ਹੈ, ਇਹ ਤਾਂ ਇਲੈੱਕਟ੍ਰਾਨਿਕਸ ਦੁਆਰਾ ਦੱਸਿਆ ਗਿਆ ਭਵਿੱਖ ਹੈ। ਆਮ ਵਿਅਕਤੀ ਇਸ ਤਰ੍ਹਾਂ ਦੇ ਪ੍ਰਚਾਰ ਦਾ ਸਹਿਜੇ ਹੀ ਸ਼ਿਕਾਰ ਹੋ ਜਾਂਦਾ ਹੈ ਕਿਉਂਕਿ ਉਸ ਦੇ ਕੰਪਿਊਟਰ ਬਾਰੇ ਇਹ ਧਾਰਨਾ ਬਣ ਚੁੱਕੀ ਹੈ ਜਾਂ ਬਣਾ ਦਿੱਤੀ ਗਈ ਹੈ ਕਿ ਇਸ ਤੇ ਸ਼ੱਕ ਕਰਨ ਦੀ ਗੁੰਜਾਇਸ਼ ਬਹੁਤ ਘੱਟ ਹੈ। ਅਸਲ ਵਿੱਚ ਕੰਪਿਊਟਰ ਵਿਗਿਆਨ ਦਾ ਇਸ ਤਰ੍ਹਾਂ ਦਾ ਸਾਧਨ ਹੈ ਜਿਸ ਤਰ੍ਹਾਂ ਵੀਡੀਓ ਕੈਸੇਟ ਚਲਾਉਣ ਲਈ ਵੀ.ਸੀ.ਆਰ. ਹੈ। ਉਸ ਵਿੱਚ ਜਿਸ ਤਰ੍ਹਾਂ ਦੀ ਕੈਸੇਟ ਪਾਈ ਜਾਵੇਗੀ, ਉਹੋ ਕੁਝ ਉਸ ਦੇ ਦਿਖਾਈ ਦੇਵੇਗਾ। ਭਾਵੇਂ ਉਸ ਨੂੰ ਕਿਸੇ ਵੀ ਵੀ.ਸੀ.ਆਰ. ਤੇ ਚਲਾਇਆ ਜਾਵੇ। ਉਸੇ ਤਰ੍ਹਾਂ ਜਿਸ ਤਰ੍ਹਾਂ ਦਾ ਸਾਫ਼ਟਵੇਅਰ ਕੰਪਿਊਟਰ ਵਿੱਚ ਹੋਵੇਗਾ, ਉਹ ਉਸੇ ਤਰ੍ਹਾਂ ਦੇ ਹੀ ਸਿੱਟੇ ਦੇਵੇਗਾ। ਜਿਸ ਕੰਪਿਊਟਰ ਵਿੱਚ ਜੋਤਿਸ਼ ਵਾਲਾ 'ਕੁੰਡਲੀ' ਆਦਿ ਸਾਫ਼ਟਵੇਅਰ ਨਹੀਂ ਹੋਵੇਗਾ, ਉਹ ਭਵਿੱਖ ਨਹੀਂ ਦੱਸੇਗਾ। ਜਿਸ ਵਿੱਚ ਹੋਵੇਗਾ ਉਹ ਕੰਪਿਊਟਰ ਹੀ ਜੋਤਿਸ਼ ਦਾ ਕੰਮ ਕਰੇਗਾ।

ਜੋਤਿਸ਼ ਵਾਲੇ 'ਕੁੰਡਲੀ' ਆਦਿ ਸਾਫਟਵੇਅਰ ਜੋਤਿਸ਼ ਦੇ ਪ੍ਰਾਚੀਨ ਗ੍ਰੰਥਾਂ ਦੇ ਮੁਤਾਬਕ ਹੀ ਤਿਆਰ ਕੀਤੇ ਗਏ ਹਨ, ਜਿਨ੍ਹਾਂ ਵਿੱਚ ਸੂਰਜ ਨੂੰ ਗ੍ਰਹਿ ਮੰਨਿਆ ਗਿਆ ਹੈ ਤੇ ਚੰਨ ਗ੍ਰਹਿ ਕਿਹਾ ਗਿਆ ਹੈ। ਰਾਹੂ ਅਤੇ ਕੇਤੂ ਨੂੰ ਗ੍ਰਹਿ ਦਰਸਾਇਆ ਗਿਆ ਹੈ ਜਦਕਿ ਗ੍ਰਹਿਆਂ ਦੀ ਲਿਸਟ ਵਿੱਚੋਂ ਧਰਤੀ ਗਾਇਬ ਹੈ ਤੇ ਇਸੇ ਤਰ੍ਹਾਂ ਯੂਰੇਨਸ, ਨੈਪਚਿਊਨ ਤੇ ਪਲੂਟੋ ਵੀ ਨਦਾਰਦ ਹਨ। ਕੰਪਿਊਟਰ ਵਿੱਚ ਪਾਇਆ ਜਾਣ ਵਾਲਾ ਕੁੰਡਲੀ ਆਦਿ ਸਾਫ਼ਟਵੇਅਰ ਉਸੇ ਤਰ੍ਹਾਂ ਗੈਰ ਵਿਗਿਆਨਕ, ਗਲਤ ਅਤੇ ਅੰਧਵਿਸ਼ਵਾਸਾਂ ਨਾਲ ਭਰਪੂਰ ਹੈ ਜਿਸ ਤਰ੍ਹਾਂ ਕਿਸੇ ਸੜਕ ਛਾਪ ਜੋਤਿਸ਼ੀ ਦਾ ਕੰਮ ਹੁੰਦਾ ਹੈ। ਉਹ ਵੀ ਇਹ ਮੰਨ ਕੇ ਚਲਦਾ ਹੈ ਕਿ ਵਿਅਕਤੀ ਦੇ ਜ਼ਨਮ ਸਮੇਂ ਤੋਂ ਗ੍ਰਹਿਆਂ ਦੀ ਸਥਿਤੀ ਤੇ ਗਤੀ ਉਸ ਦੇ ਜੀਵਨ ਨੂੰ ਪ੍ਰਭਾਵਿਤ ਕਰਦੀ ਹੈ ਤੇ ਉਸ ਦੇ ਭਵਿੱਖ ਨੂੰ ਨਿਰਧਾਰਿਤ ਕਰਦੀ ਹੈ ਜਦਕਿ ਜੋਤਿਸ਼ ਅਨੁਸਾਰ ਗ੍ਰਹਿਆਂ ਦੀ ਗਤੀ ਦੀ ਵਿਆਖਿਆ ਹੀ ਸੰਭਵ ਨਹੀਂ। ਉਹ ਤਾਂ ਧਰਤੀ ਨੂੰ ਹੀ ਗਤੀ ਨਾ ਕਰਨ ਵਾਲਾ ਅਚਲ ਮੰਨਦਾ ਹੈ। ਇਸੇ ਲਈ ਧਰਤੀ ਨੂੰ ਅਚਲਾ ਆਖਦਾ ਹੈ।

ਇਹ ਮੰਨ ਕੇ ਚੱਲਣਾ ਕਿ ਕੰਪਿਊਟਰ ਵਿੱਚੋਂ ਜੋ ਕੁਝ ਵੀ ਨਿਕਲਦਾ ਹੈ, ਉਹ ਜੋ ਦਸਦਾ ਹੈ, ਉਹ ਸਦਾ ਸਹੀ ਹੀ ਹੋਵੇਗਾ ਜਾਂ ਸਦਾ ਸਹੀ ਹੀ ਹੁੰਦਾ ਹੈ, ਇਹ ਇੱਕ ਅੰਧਵਿਸ਼ਵਾਸ ਹੈ। ਸਤਿਅਮ ਕੰਪਿਊਟਰ ਕੰਪਨੀ ਦੀ ਬੈਲੈਂਸ ਸ਼ੀਟ ਕੰਪਿਊਟਰ ਤੇ ਹੀ ਬਣਦੀ ਸੀ ਪਰ ਫਿਰ ਵੀ ਉਸ ਤੇ ਵੀ 7 ਹਜ਼ਾਰ ਕਰੋੜ ਰੁਪਏ ਦਾ ਘੁਟਾਲਾ ਹੋ ਗਿਆ। ਕਿਉਂ? ਕਾਰਣ ਇਹ ਕਿ ਕੰਪਿਊਟਰ ਵਿੱਚ ਜੋ ਕੁਝ ਫੀਡ ਕੀਤਾ ਜਾਵੇਗਾ, ਉਹ ਉਸੇ ਅਨੁਸਾਰ ਹੀ ਸਿੱਟੇ ਕੱਢੇਗਾ। ਸੱਤਿਅਮ ਵਾਲਿਆਂ ਨੇ ਵਧਾ ਚੜ੍ਹਾ ਕੇ ਕੰਪਿਊਟਰ 'ਚ ਫਰਜ਼ੀ ਅੰਕੜੇ ਫੀਡ ਕੀਤੇ। ਜਿੱਥੇ 2112 ਕਰੋੜ ਦੀ ਅਸਲ ਰਕਮ ਭਰਨੀ ਚਾਹੀਦੀ ਸੀ ਉੱਥੇ ਇੱਕੋ ਐਂਟਰੀ ਵਿੱਚ 2700 ਕਰੋੜ ਭਰ ਦਿੱਤਾ ਗਿਆ। ਇਹ ਤਾਂ ਸਿਰਫ਼ ਇੱਕ ਐਂਟਰੀ ਦੀ ਉਦਾਹਰਣ ਹੈ। ਅਜਿਹਾ ਹੋਰ ਬਹੁਤ ਕੁਝ ਭਰਿਆ ਗਿਆ ਹੈ। 10 ਹਜ਼ਾਰ-12 ਹਜ਼ਾਰ ਵਾਧੂ ਕਰਮਚਾਰੀ ਵਿਖਾ ਕੇ ਇਨ੍ਹਾਂ ਦੀ ਤਨਖ਼ਾਹ ਕੱਢਦੇ ਰਹੇ ਪਰ ਕੰਪਿਊਟਰ ਦੇ ਇਨ੍ਹਾਂ ਸਿੱਟਿਆਂ ਦੇ ਬਾਵਜੂਦ ਅਸਲੀਅਤ ਇਹ ਨਹੀਂ ਸੀ। ਨਾ ਹੀ ਵਾਧੂ ਅੰਕੜਿਆਂ ਅਨੁਸਾਰ ਬੈਂਕ ਵਿੱਚ ਰੁਪਇਆ ਵਧਿਆ ਤੇ ਨਾ ਹੀ ਕਿਧਰੇ 12 ਹਜ਼ਾਰ ਕਰਮਚਾਰੀਆਂ ਦੀ ਹੋਂਦ ਦਿਸੀ। ਕੰਪਿਊਟਰ ਨੂੰ ਜੋ ਗਲਤ- ਸਹੀ ਸੂਚਨਾਵਾਂ ਦਿੱਤੀਆਂ ਗਈਆਂ, ਗਲਤ-ਸਹੀ ਅੰਕੜੇ ਇਸ ਵਿੱਚ ਭਰੇ ਗਏ, ਉਸ ਨੇ ਉਨ੍ਹਾਂ ਝੂਠੀਆਂ ਜਾਣਕਾਰੀਆਂ ਦੇ ਆਧਾਰ ਤੇ ਹੀ ਸਿੱਟੇ ਕੱਢੇ। ਉਹ ਸਿੱਟੇ ਸਿਰਫ਼ ਇਸ ਲਈ ਸਹੀ ਨਹੀਂ ਮੰਨੇ ਜਾ ਸਕਦੇ ਕਿ ਉਹ ਕੰਪਿਊਟਰ ਨੇ ਕੱਢੇ ਹਨ। ਕੰਪਿਊਟਰ ਤਾਂ ਅੰਨ੍ਹੀ ਦੇ ਪੀਸਣ ਦੀ ਤਰ੍ਹਾਂ ਹੈ, ਉਸ ਦਾ ਕੁੱਤੇ ਦੇ ਖ਼ਾਣ ਜਾਂ ਨਾ ਖ਼ਾਣ ਨਾਲ ਕੋਈ ਵਾਸਤਾ ਨਹੀਂ।

ਜੇ ਅਜਿਹਾ ਕੰਪਿਊਟਰ ਸਾਫ਼ਟਵੇਅਰ ਕੰਪਿਊਟਰ ਵਿੱਚ ਪਾ ਦਿੱਤਾ ਜਾਵੇ ਜਿਹੜਾ 2+2=3 ਦੇ ਸਿਧਾਂਤ ਤੇ ਬਣਿਆ ਹੋਵੇ ਤਾਂ ਉਹ ਸਾਰਾ ਹਿਸਾਬ ਕਿਤਾਬ ਉਸੇ ਤਰ੍ਹਾਂ ਕਰਦਾ ਰਹੇਗਾ। ਉਹ ਆਪਣੇ ਤੌਰ ਤੇ ਨਾ ਇਹ ਜਾਣ ਸਕਦਾ ਹੈ ਤੇ ਨਾ ਹੀ ਕਹਿ ਸਕਦਾ ਹੈ ਕਿ 2+2 ਤਾਂ 4 ਹੁੰਦੇ ਹਨ। ਕੰਪਿਊਟਰ ਲਈ ਤਾਂ ਉਹ ਹੀ ਸੱਚਾਈ ਹੈ ਜਿਸ ਤਰ੍ਹਾਂ ਦਾ ਉਸ ਵਿੱਚ ਸਾਫ਼ਟਵੇਅਰ ਹੈ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਕੰਪਿਊਟਰ ਵਿੱਚੋਂ ਕੱਢੀ ਕੁੰਡਲੀ ਜਾਂ ਕੰਪਿਊਟਰ ਦੁਆਰਾ ਦੱਸਿਆ ਭਵਿੱਖ ਨਾ ਤਾਂ ਕਿਸੇ ਤਰ੍ਹਾਂ ਵਿਗਿਆਨ ਹੈ ਤੇ ਨਾ ਹੀ ਇਲੈੱਕਟ੍ਰਾਨਿਕਸ ਦੁਆਰਾ ਦੱਸਿਆ ਗਿਆ ਭਵਿੱਖ ਹੈ। ਇਹ ਤਾਂ,'ਹਿਜ਼ ਮਾਸਟਰਜ਼ ਵਾਇਸ' ਹੈ- ਜਿਹੋ ਜਿਹਾ ਗਾਣਾ ਭਰੋਗੇ, ਉਹੋ ਜਿਹਾ ਹੀ ਸੁਣੋਗੇ ਜਿਵੇਂ ਸੌ ਵੇਦ ਮੰਤਰਾਂ ਦੇ ਕਹਿਣ ਤੇ ਵੀ ਮਿੱਟੀ ਦਾ ਘੜਾ (ਘਣ) ਕੱਪੜਾ ਨਹੀਂ ਬਣ ਸਕਦਾ, ਉਸੇ ਤਰ੍ਹਾਂ ਇੱਕ ਦੀ ਥਾਂ ਭਾਵੇਂ 100 ਕੰਪਿਊਟਰ ਵੀ ਕਿਉਂ ਨਾ ਭਵਿੱਖ ਦੱਸਣ, ਜੋਤਿਸ਼ ਜਾਂ ਕੰਪਿਊਟਰ ਜੋਤਿਸ਼ ਵਿਗਿਆਨ ਨਹੀਂ ਬਣ ਸਕਦਾ।



98145-80497



ਅਸੀਂ ਜਾਨਵਰਾਂ ਤੋਂ ਕਿਵੇਂ ਵੱਖਰੇ ਹਾਂ: 11

# ਸਾਡੇ ਕੋਲ ਮਨ ਹੈ-2



ਡਾ. ਸ਼ਿਆਮ ਸੁੰਦਰ ਦੀਪਤੀ

***ਕੁਦਰਤ ਨੇ ਸਾਨੂੰ ਸੋਚਣ, ਸਿੱਖਣ, ਵਿਸ਼ਲੇਸ਼ਣ ਕਰਨ, ਵਿਉਂਤਬੱਧ ਹੋਣ ਦੀ ਸਮਰਥਾ ਦਿੱਤੀ ਹੈ। ਘੱਟੋ ਘੱਟ ਇਸ ਸਮਰਥਾ ਦੇ ਇੱਕ ਪੱਖ ਨੂੰ ਤਾਂ ਗ੍ਰਹਿਣ ਕਰੀਏ ਤੇ ਕਹਿਣ ਜੋਗੇ ਹੋਈਏ ਕਿ ਅਸੀਂ ਇਸ ਵਿਸ਼ੇਸ਼ ਪੱਖ ਤੋਂ ਜਾਨਵਰਾਂ ਤੋਂ ਵੱਖਰੇ ਹਾਂ। ਆਪਣੇ ਆਪ ਨਾਲ ਗੱਲ ਕਰੀਏ ਤੇ ਆਪਣੀ ਭੂਮਿਕਾ ਨਿਰਧਾਰਿਤ ਕਰੀਏ।***

ਮਨ ਦੀ ਹੋਂਦ ਨੂੰ ਲੈ ਕੇ ਬਹੁਤ ਪਹਿਲੂਆਂ ਤੇ ਵਿਚਾਰ ਹੋਈ ਹੈ। ਮਨੋਵਿਗਿਆਨਕ, ਦਾਰਸ਼ਨਿਕ, ਸਮਾਜਿਕ, ਧਾਰਮਿਕ ਆਦਿ ਕਿ ਮਨ ਅਸਲ ਵਿੱਚ ਹੈ ਕੀ? ਪਰ ਲਗਦਾ ਹੈ ਕਿ ਸਪਸ਼ਟਤਾ ਅਜੇ ਵੀ ਨਹੀਂ ਆਈ। ਯਕੀਨਨ ਹੀ, ਮਨ ਜਦੋਂ ਠੋਸ ਵਸਤੂ ਨਹੀਂ ਹੈ ਤਾਂ ਇਸ ਤਰ੍ਹਾਂ ਦੇ ਭਰਮ ਭੁਲੇਖੇ, ਭੰਬਲਭੂਸੇ ਪੈਦਾ ਹੋਣਗੇ ਹੀ, ਇਸ ਵਿੱਚ ਕੋਈ ਦੋ ਰਾਵਾਂ ਨਹੀਂ। ਆਪਣਾ ਮਕਸਦ ਹੈ ਕਿ ਮਨੁੱਖ ਜਾਨਵਰਾਂ ਤੋਂ ਵੱਖਰੇ ਕਿਵੇਂ ਹਨ ਤੇ ਇਸ ਦਾ ਵੀ ਅਗਲਾ ਨਿਸ਼ਾਨਾ ਹੈ ਕਿ ਮਨੁੱਖਾਂ ਵਿੱਚ ਉਹ ਕਿਹੜੀਆਂ ਵੱਖਰੀਆਂ ਵਿਸ਼ੇਸ਼ ਪ੍ਰਵਿਰਤੀਆਂ ਹਨ ਜੋ ਇਸ ਨੂੰ ਬੇਹਤਰ ਜੀਵ ਬਣਾਉਂਦੀਆਂ ਹਨ ਜਾਂ ਉਨ੍ਹਾਂ ਪ੍ਰਵਿਰਤੀਆਂ ਨੂੰ ਪਛਾਣ ਕੇ, ਹੋਰ ਵਿਕਸਿਤ ਕਰਕੇ ਵਧੀਆ ਜ਼ਿੰਦਗੀ ਦੇ ਬੂਹੇ ਖ਼ੋਲੇ ਜਾ ਸਕਣ। ਮਨ ਨਿਸਚਿਤ ਹੀ ਇਨ੍ਹਾਂ ਵਿੱਚੋਂ ਇੱਕ ਵਿਲੱਖ਼ਣਤਾ ਹੈ। ਕਈ ਖ਼ੋਜਾਂ ਇਸ ਦਿਸ਼ਾ ਵੱਲ ਕੇਂਦ੍ਰਿਤ ਹੋ ਰਹੀਆਂ ਹਨ ਕਿ ਮਨ, ਦਿਮਾਗ਼ ਦਾ ਹੀ ਹਿੱਸਾ ਹੈ ਤੇ ਇੰਜ ਲਗਦਾ ਵੀ ਹੈ ਕਈ ਵਾਰ। ਮਨ, ਦਿਲ, ਦਿਮਾਗ਼ ਸਾਡੀ ਵਿਚਾਰਧਾਰਾ ਵਿੱਚ ਰਲਗਡ ਤਾਂ ਹਨ ਹੀ, ਵੈਸੇ ਵੀ ਸਰੀਰ ਦੇ ਸਾਰੇ ਹਿੱਸਿਆਂ ਨੂੰ ਵੱਖ-ਵੱਖ ਸਮਝਣ ਦੇ ਬਾਵਜੂਦ ਇਹ ਸਾਰੇ ਮਿਲ ਕੇ ਕਾਰਜਸ਼ੀਲ ਹੁੰਦੇ ਹਨ। ਇੱਕ ਦੂਸਰੇ ਤੋਂ ਪ੍ਰਭਾਵਿਤ ਵੀ ਹੁੰਦੇ ਹਨ ਤੇ ਇੱਕ ਦੂਸਰੇ ਨੂੰ ਪ੍ਰਭਾਵਿਤ ਵੀ ਕਰਦੇ ਹਨ। ਇਹੀ ਧਾਰਨਾ ਦਿਲ, ਦਿਮਾਗ਼ ਤੇ ਮਨ ਦੇ ਆਪਸੀ ਸਬੰਧਾਂ ਤੇ ਵੀ ਲਾਗੂ ਹੁੰਦੀ ਹੈ ਪਰ ਇਹ ਇੱਕ ਨਹੀਂ ਹਨ। ਮਨ ਭਾਵੇਂ ਠੋਸ ਵਸਤੂ ਨਹੀਂ ਹੈ ਪਰ ਹੈ ਵੱਖਰਾ ਕਿਉਂ ਜੋ ਕੁਝ ਕੁ ਪਹਿਲੂ ਹਨ ਜੋ ਦਿਮਾਗ਼ ਦੀ ਬਣਤਰ ਅਤੇ ਇਸ ਦੀ ਕਾਰਗੁਜ਼ਾਰੀ ਨੂੰ, ਜਾਨਵਰਾਂ ਤੋਂ ਵਖਰਾਉਂਦੇ ਹੋਏ ਉਸ ਦੀ ਸਹੀ ਵਿਆਖਿਆ ਨਹੀਂ ਕਰ ਪਾਉਂਦੇ। ਹੋਰ ਕਈ ਪਹਿਲੂਆਂ ਤੋਂ ਇਲਾਵਾ ਜਿਵੇਂ ਜ਼ਿਕਰ ਕੀਤਾ ਹੈ ਕਿ ਇੱਛਾਵਾਂ, ਲਾਲਸਾਵਾਂ, ਕਲਪਨਾਵਾਂ ਆਦਿ ਮਨੁੱਖ ਵਿੱਚ ਨਿਵੇਕਲੀਆਂ ਪ੍ਰਵਿਰਤੀਆਂ ਹਨ। ਆਪਾਂ ਇਹ ਗੱਲ ਕੀਤੀ ਹੈ ਕਿ ਮਨੁੱਖ ਕੋਲ ਵੱਡਾ ਦਿਮਾਗ਼ ਹੈ ਪਰ ਦਿਮਾਗ਼ ਜਾਂ ਤੰਤੂ ਪ੍ਰਣਾਲੀ ਹੈ ਸਭ ਜੀਵਾਂ ਕੋਲ। ਮਨੁੱਖੀ ਦਿਮਾਗ਼ ਵਿਕਾਸ ਲੜੀ ਵਿੱਚ ਬੁੱਧੀਮਤਾ ਅਤੇ ਵਿਵੇਕ ਪੱਖ਼ੋਂ ਵਿਕਸਿਤ ਹੋਇਆ ਹੈ। ਇਹ ਜ਼ਿਆਦਾ ਸੂਖ਼ਮ ਹੈ। ਮਨੁੱਖੀ ਦਿਮਾਗ਼ ਆਪਣੇ ਨਜ਼ਦੀਕੀ ਵੱਡ-ਵਡੇਰਿਆਂ ਭਾਵ ਚੈਂਪਨੀਜ਼ ਤੋਂ ਤਕਰੀਬਨ ਤਿੰਨ ਗੁਣਾਂ ਹੈ ਤੇ ਬਣਤਰ ਪੱਖ਼ੋਂ ਵੀ ਕਈ ਪਹਿਲੂਆਂ ਵਿੱਚ ਅੱਗੇ ਹੈ। ਮਨੁੱਖੀ ਦਿਮਾਗ਼ ਦੀ ਵਿਕਾਸ ਲੜੀ ਨੂੰ ਵੱਖਰੇ ਤੌਰ ਤੇ ਸਮਝਦੇ ਹੋਏ ਜਿਵੇਂ ਆਪਾਂ ਜਾਣਿਆ ਹੈ ਕਿ ਸਾਰੇ ਜੀਵਾਂ ਵਿੱਚ ਤੰਤੂ ਪ੍ਰਣਾਲੀ ਹੈ ਜੋ ਕਿ ਮਨੁੱਖ ਵਿੱਚ ਸਿਖ਼ਰ ਤੇ ਪਹੁੰਚੀ ਹੋਈ ਹੈ। ਮਨੁੱਖ ਥਣਧਾਰੀ ਪ੍ਰਾਣੀ ਹੈ ਅਤੇ ਇਸ ਵਰਗ ਵਿੱਚ ਸਭ ਤੋਂ ਵੱਧ ਵਿਕਸਤ। ਇਸ ਤੋਂ ਪਹਿਲਾਂ ਰੀਂਗਣ ਵਾਲੇ ਜੀਵ ਤੇ ਪੰਛੀ ਵਰਗ ਆਉਂਦੇ ਹਨ ਤੇ ਇਸੇ ਤਰ੍ਹਾਂ ਮੱਛੀਆਂ ਅਤੇ ਡੱਡੂ ਵਰਗ ਹੈ। ਦਿਮਾਗ਼ ਅਤੇ ਤੰਤੂ ਪ੍ਰਣਾਲੀ ਦੇ ਵੱਖਰੇ ਵਿਕਾਸ ਉੱਪਰ ਝਾਤ ਮਾਰੀਏ ਤਾਂ ਸਭ ਤੋਂ ਪਹਿਲਾਂ ਮੁਢਲੇ ਜੀਵਾਂ ਵਿੱਚ ਦਿਮਾਗ਼ ਇੱਕ ਤੰਤੂਆਂ ਦਾ ਗੁੱਛਾ ਜਿਹਾ ਸੀ ਜਿਸ ਦਾ ਮੁੱਖ਼ ਕਾਰਜ ਸਾਹ ਪ੍ਰਕਿਰਿਆ ਅਤੇ ਹੋਰ ਸਰੀਰਕ ਕ੍ਰਿਆਵਾਂ ਜਿਵੇਂ ਖ਼ੁਰਾਕੀ ਤੱਤਾਂ ਨੂੰ ਪਚਣਯੋਗ ਬਣਾਉਣਾ, ਮਲਮੂਤਰ ਬਾਹਰ ਕੱਢਣਾ, ਸਰੀਰ ਦਾ ਤਾਪਮਾਨ ਬਣਾਈ ਰੱਖਣਾ ਸੀ, ਇਸ ਤੋਂ ਇਲਾਵਾ ਦੁਸ਼ਮਣ ਦੇ ਹਮਲੇ ਵੇਲੇ ਜੀਵ ਨੂੰ ਬਚਾਅ ਢੰਗ ਲਈ ਤਿਆਰ ਕਰਨਾ ਵੀ ਸੀ। ਇਹ ਸਾਰੇ ਕਾਰਜ ਪੂਰਵ ਨਿਰਧਾਰਤ ਸਨ। ਕੁਦਰਤੀ ਤੌਰ ਤੇ ਹੀ ਜੀਵ ਹਰਕਤ ਵਿੱਚ ਆ ਜਾਂਦਾ ਸੀ। ਨਾ ਹੀ ਸਿੱਖਣ ਤੇ ਨਾ ਹੀ ਸੋਚਣ ਦੀ ਪ੍ਰਤਿਭਾ ਸੀ। ਗਿਆਨ ਇੰਦਰੀਆਂ ਤੇ ਅਧਿਐਨ ਤੋਂ ਗੱਲ ਕਰੀਏ ਤਾਂ ਸਭ ਤੋਂ ਪਹਿਲੇ ਜੀਵਾਂ ਵਿੱਚ ਸੁੰਘਣ ਸ਼ਕਤੀ ਹੈ। ਖ਼ੁਰਾਕ, ਹਾਨੀਕਾਰਕ ਤਰਲ ਪਦਾਰਥ, ਸੈਕਸ ਲਈ ਸਾਥੀ ਦੀ ਪਛਾਣ, ਦੁਸ਼ਮਣ ਦੀ ਆਮਦ ਆਦਿ। ਸਭ ਕੁਝ ਸੁੰਘਣ ਨਾਲ਼ ਹੁੰਦਾ ਸੀ। ਉਸ ਦੇ ਮੁਢਲੇ ਦਿਮਾਗ਼ (ਤੰਤੂਆਂ ਦੇ ਗੁੱਛੇ) ਵਿੱਚ ਦੋ ਹਿੱਸੇ ਹੁੰਦੇ ਸਨ। ਇੱਕ ਹਿੱਸਾ ਉਸ ਬੂ-ਖ਼ੁਸ਼ਬੋ ਨੂੰ ਵਿਸ਼ਲੇਸ਼ਿਤ ਕਰਦਾ ਸੀ ਤੇ ਉਸ ਦੇ ਆਧਾਰ ਤੇ ਦੂਸਰਾ ਹਿੱਸਾ ਸੁਨੇਹਾ ਭੇਜਦਾ ਸੀ ਕਿ ਕੀ ਰਾਹ ਅਖ਼ਤਿਆਰ ਕੀਤਾ ਜਾਵੇ। ਖ਼ਾਇਆ ਜਾਵੇ ਕਿ ਛੱਡਿਆ ਜਾਵੇ, ਮਾਰਿਆ ਜਾਵੇ ਕਿ ਭੱਜਿਆ ਜਾਵੇ।

ਫਿਰ ਹੌਲੀ-ਹੌਲੀ ਲੱਖਾਂ ਸਾਲਾਂ ਦੇ ਵਿਕਾਸ ਵਿੱਚ ਇਸ ਤੰਤੂ ਪ੍ਰਣਾਲੀ (ਦਿਮਾਗ਼ ਸਮੇਤ) 'ਚ ਦੋ ਹੋਰ ਗੁਣ ਜੁੜੇ। ਉਹ ਸਨ: ਸਿੱਖ਼ਣ ਤੇ ਯਾਦ ਰੱਖਣ ਦਾ। ਸਿੱਖਣ ਤੇ ਯਾਦ ਰੱਖਣ ਦੇ ਇਸ ਨਵੇਂ ਪੜਾਅ ਦੇ ਜੁੜਨ ਨਾਲ ਜ਼ਿੰਦਾ ਰਹਿਣ ਦੇ ਢੰਗ ਵਿੱਚ ਤਬਦੀਲੀ ਆਈ। ਯਾਦ ਰੱਖਣ ਨਾਲ ਇਹ ਗੱਲ ਆਸਾਨ

ਹੋ ਗਈ ਕਿ ਫ਼ਲਾਂ ਚੀਜ਼ ਮਾੜੀ ਸੀ, ਹੁਣ ਉਹ ਨਹੀਂ ਖਾਣੀ। ਅਸੀਂ ਆਪਣੇ ਨੇੜੇ ਤੇੜੇ, ਆਪਣੇ ਹੋਰ ਥਣਧਾਰੀ ਪ੍ਰਾਣੀਆਂ, ਪਾਲਤੂ ਜਾਨਵਰਾਂ (ਕੁੱਤਾਂ, ਗਾਂ, ਮੱਝ, ਘੋੜਾ) ਦੇ ਵਿਵਹਾਰ ਤੋਂ ਇਸ ਯਾਦ ਸ਼ਕਤੀ ਅਤੇ ਸਿੱਖਣ ਦੀ ਕਲਾ ਬਾਰੇ ਜਾਣਦੇ ਹਾਂ। ਇਹ ਗੱਲ ਹੋਰ ਹੈ ਕਿ ਕੁੱਤੇ ਨੂੰ ਮਾਰਨ ਲਈ ਉਸ ਦੀ ਪਛਾਣੀ ਹੋਈ ਜ਼ਹਿਰੀਲੀ ਚੀਜ਼ ਨੂੰ ਕਿਸੇ ਹੋਰ ਖ਼ੁਸ਼ਬੂ ਵਿੱਚ ਲੁਕੋ ਕੇ ਦੇ ਦਿੰਦੇ ਹਾਂ। ਮਨੁੱਖ਼ਾਂ ਤੱਕ ਪਹੁੰਚਦੇ-ਪਹੁੰਚਦੇ ਇਹ ਪ੍ਰਣਾਲੀ ਹੋਰ ਪਰਪੱਕ ਅਤੇ ਗੁੰਝਲਦਾਰ ਜਾਂ ਕਹੀਏ ਬਹੁ ਕਾਰਜੀ ਹੋ ਗਈ ਹੈ। ਇਸ ਵਿੱਚ ਵਿਸ਼ਲੇਸ਼ਣ ਅਤੇ ਵਿਉਂਤਬੰਦੀ ਦਾ ਅੰਸ਼ ਜੁੜ ਗਿਆ। ਇਸੇ ਲਈ ਮਨੁੱਖ਼ ਨੇ ਸੂਖ਼ਮ ਕਲਾਵਾਂ, ਵਿਰਾਸਤ, ਸਭਿਅਤਾ ਨੂੰ ਜਨਮ ਦਿੱਤਾ। ਇਸੇ ਦਿਮਾਗ਼ੀ ਅੰਸ਼ ਦਾ ਹੀ ਨਤੀਜਾ ਹੈ ਕਿ ਮਨੁੱਖ਼ ਨੇ ਪਰਿਵਾਰ ਬਣਾਇਆ ਤੇ ਸਮਾਜ ਦਾ ਗਠਨ ਕੀਤਾ। ਇਸੇ ਗੁਣ ਕਰਕੇ ਹੀ ਮਨੁੱਖ਼, ਸਿੱਖ ਕੇ, ਯਾਦ ਕਰਕੇ, ਤਜਰਬਾ ਵੰਡਦਾ ਵੀ ਹੈ ਤੇ ਸਾਂਭਦਾ ਵੀ ਹੈ ਤੇ ਉਸ ਦੇ ਆਧਾਰ ਤੇ ਵਿਉਂਤਬੰਦੀ ਵੀ ਕਰਦਾ ਹੈ। ਇਸ ਤਰ੍ਹਾਂ ਜਾਨਵਰਾਂ ਵਿੱਚ ਦਿਮਾਗ਼, ਕੁਦਰਤ ਨਿਰਧਾਰਤ ਕਾਰਜ ਕਰਨ ਵਾਲਾ ਆਵੇਗੀ ਦਿਮਾਗ਼ ਹੈ ਤੇ ਮਨੁੱਖ਼ਾਂ ਕੋਲ ਸੋਚ ਸਮਝ ਕੇ ਕੰਮ ਕਰਨ ਵਾਲਾ ਤਰਕਸ਼ੀਲ ਵਿਵੇਕੀ ਦਿਮਾਗ਼ ਹੈ। ਜਦੋਂ ਮਨ ਦੀ ਗੱਲ ਆਉਂਦੀ ਹੈ ਤਾਂ ਮਨ ਵੀ ਆਵੇਗੀ ਕਹਾਉਂਦਾ ਹੈ। ਇੱਕਦਮ ਹਰਕਤ ਵਿੱਚ ਆ ਜਾਂਦਾ ਹੈ। ਗੁੱਸੇ ਹੋਣਾ, ਲੜਨਾ, ਹੀਰੋਸ਼ੀਮਾ ਨੂੰ ਦੁਨੀਆਂ ਦੇ ਨਕਸ਼ੇ ਤੋਂ ਤਬਾਹ ਕਰਨ ਦਾ ਫ਼ੈਸਲਾ ਲੈ ਲੈਣਾ ਭਾਵ ਕੋਈ ਵੀ ਗੱਲ ਹੋਈ ਉਸ ਦਾ ਪ੍ਰਤੀਕਰਮ ਇੱਕ ਦਮ ਹਾਜ਼ਰ, ਬਿਨਾਂ ਸੋਚੇ ਵਿਚਾਰੇ। ਇਸ ਨੂੰ ਮਨ ਦੇ ਕਾਰਜ ਨਾਲ ਜੋੜਿਆ ਜਾਂਦਾ ਹੈ। ਜੇਕਰ ਗੌਰ ਨਾਲ ਦੇਖੀਏ ਤਾਂ ਜਾਨਵਰਾਂ ਵਿੱਚ ਇਹ ਪ੍ਰਵਿਰਤੀ ਪੂਰਵ ਨਿਰਧਾਰਤ ਕੰਮਾਂ ਨਾਲ ਜੁੜੀ ਹੁੰਦੀ ਹੈ। ਉਂਜ ਵੀ, ਇਹ ਪ੍ਰਵਿਰਤੀ ਜੀਵਾਂ ਨੂੰ ਬਚਾਉਣ ਲਈ ਜਰੂਰੀ ਹੈ। ਕੋਈ ਹਮਲਾ ਹੋਇਆ, ਕੋਈ ਆਪਾਤ ਸਥਿਤੀ ਆਈ ਤੇ ਉਸ ਦੇ ਤਹਿਤ ਸਰੀਰ ਨੇ ਹਰਕਤ ਪਕੜੀ ਤੇ ਆਪਣਾ ਕਾਰਜ ਨਿਭਾਇਆ। ਜੀਵ ਉਸ ਸਥਿਤੀ ਤੋਂ ਬਚ ਨਿਕਲਿਆ ਜਾਂ ਇੱਕੋ ਦਮ ਹਮਲਾਵਾਰ ਹੋ ਗਿਆ। ਮਨੁੱਖ਼ਾਂ ਵਿੱਚ ਵਿਸ਼ੇਸ਼ਤਾ ਇਹ ਹੋਈ ਕਿ ਉਨ੍ਹਾਂ ਨੇ ਹਾਲਾਤ ਦੇਖ਼ੇ, ਸਮਝੇ, ਉਨ੍ਹਾਂ ਨੂੰ ਪਰਖ਼ਿਆ ਤੇ ਹਰਕਤ ਵਿੱਚ ਆਇਆ। ਜਿਸ ਤਰ੍ਹਾਂ ਆਪਾਂ ਗੱਲ ਕੀਤੀ ਹੈ ਕਿ ਉਸ ਨੇ ਆਪਣੇ ਹਾਲਾਤ ਯਾਦ ਰੱਖੇ ਤੇ ਉਸ ਦੇ ਮੱਦੇ ਨਜ਼ਰ ਦੁਬਾਰਾ ਵਾਪਰੀ ਸਥਿਤੀ ਵਿੱਚ ਫ਼ੈਸਲਾ ਲਿਆ। ਵਾਰੀ-ਵਾਰੀ ਵਿਸ਼ਲੇਸ਼ਣ ਦੀ ਲੋੜ ਵੀ ਨਹੀਂ ਪਈ। ਚਾਹੇ ਉਹ ਸੁੰਘਣ ਦੀ ਤਾਕਤ ਹੈ, ਚਾਹੇ ਸੁਆਦ ਜਾਂ ਚਾਹੇ ਆਵਾਜ਼। ਇਹ ਖੱਟਾ ਹੈ, ਫ਼ਲਾਂ ਕੌੜਾ ਤੇ ਉਸ ਦੀ ਖ਼ੁਸ਼ਬੂ ਮਾਨਣਯੋਗ ਹੈ ਵਗ਼ੈਰਾ। ਇਸ ਵਿੱਚੋਂ ਕਿਸ ਨੂੰ ਅਪਨਾਉਣਾ ਹੈ ਤੇ ਕਿਸ ਨੂੰ ਠੁਕਰਾਉਣਾ। ਇਸ ਤੋਂ ਅੱਗੇ ਮਨੁੱਖ਼ਾਂ ਵਿੱਚ ਤਾਂ ਸਮਾਜਿਕ ਅਹਿਸਾਸਾਂ ਦੀ ਗੱਲ ਹੈ, ਕਿਸ ਤਰ੍ਹਾਂ ਦੀਆਂ ਪ੍ਰਸਥਿਤੀਆਂ ਵਿੱਚ ਕੀ ਰੁਖ਼ ਅਪਨਾਉਣਾ ਹੈ। ਇਸੇ ਤਰ੍ਹਾਂ ਮਨੁੱਖ਼ੀ ਪ੍ਰਤੀਕਰਮ ਵੱਧ ਗੁੰਝਲਦਾਰ ਤੇ ਬਹੁਪਰਤੀ ਹਨ।

ਇੱਥੇ ਇਹ ਗੱਲ ਵੀ ਸਮਝਣੀ ਚਾਹੀਦੀ ਹੈ ਕਿ ਮਨੁੱਖ਼ਾਂ ਵਿੱਚ, ਵਿਕਾਸ ਲੜੀ ਦੌਰਾਨ ਦਿਮਾਗ਼ ਆਵੇਗੀ ਤੋਂ ਵਿਵੇਕੀ ਵਿੱਚ ਬਦਲ ਨਹੀਂ ਗਿਆ। ਇਹ ਆਵੇਗੀ ਦੇ ਨਾਲ-ਨਾਲ ਵਿਵੇਕੀ ਹੋਇਆ ਹੈ। ਇਸੇ ਲਈ ਕਈ ਵਾਰ ਮਨੁੱਖ਼ ਇੱਕੋ ਦਮ ਭੜਕ ਵੀ ਪੈਂਦਾ ਹੈ। ਫਿਰ ਸੋਚਦਾ ਹੈ ਤੇ ਵਿਸ਼ਲੇਸ਼ਣ ਮਗਰੋਂ ਦੇਖਦਾ ਹੈ ਕਿ ਉਸ ਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ। ਉਹ ਮਨ ਨੂੰ ਸਮਝਾਉਂਦਾ ਹੈ ਕਿ ਅੱਗੇ ਤੋਂ ਖ਼ਿਆਲ ਰੱਖੇ। ਭਾਵੇਂ ਕਈ ਵਾਰ ਆਵੇਗੀ ਦਿਮਾਗ਼ ਭਾਰੂ ਹੋ ਜਾਂਦਾ ਹੈ। ਗੱਲ ਹੈ ਕਿ ਕੀ ਆਵੇਗੀ ਦਿਮਾਗ਼ ਮਨ ਹੈ? ਜੇਕਰ ਦਿਮਾਗ਼ ਦਾ ਇਹ ਹਿੱਸਾ ਮਨ ਹੈ ਤਾਂ ਫਿਰ, ਇਹ ਤਾਂ ਸਗੋਂ ਜੀਵ ਵਿਕਾਸ ਦੀ ਮੁਢਲੀ ਅਵਸਥਾ ਵਾਲਾ ਪਹਿਲੂ ਹੈ ਜਦੋਂਕਿ ਇੱਕ ਠੋਸ ਰਾਏ ਹੈ ਕਿ ਮਨ ਦੀ ਸਥਿਤੀ, ਦਿਮਾਗ਼ ਵਿਕਸਤਿ ਹੋਣ ਤੋਂ ਮਗਰੋਂ ਦੀ ਸਥਿਤੀ ਹੈ। ਆਪਾਂ ਜਾਣਦੇ ਹਾਂ ਕਿ ਮਨੁੱਖ਼ ਆਵੇਗ਼ ਵਿੱਚ ਆ ਕੇ ਕਾਰਜ ਕਰਦਾ ਹੈ ਪਰ ਉਸ ਕੋਲ ਵਿਸ਼ਲੇਸ਼ਣੀ ਸਮਰਥਾ ਵੀ ਹੈ। ਦਰਅਸਲ ਦਿਮਾਗ਼ ਦੇ ਦੋਵੇਂ ਹਿੱਸਿਆਂ ਕੋਲ ਸੁਨੇਹਾ ਚਾਹੇ ਇੱਕੋ ਸਮੇਂ ਪਹੁੰਚ ਜਾਂਦਾ ਹੋਵੇ ਪਰ ਆਵੇਗੀ ਹਿੱਸੇ ਨੂੰ ਤਾਂ ਤਟ-ਫ਼ਟ ਕਾਰਜ ਕਰਨ ਦਾ ਢੰਗ ਹੀ ਆਉਂਦਾ ਹੈ। ਵਿਵੇਕੀ ਦਿਮਾਗ਼, ਵਿਸ਼ਲੇਸ਼ਣ ਕਰਨ ਵਿੱਚ ਕੁਝ ਸਮਾਂ ਲੈਂਦਾ ਹੈ। ਇਸੇ ਸਮਝ ਨੂੰ ਹੀ ਸਮਝਣ ਦੀ ਲੋੜ ਹੈ। ਇੱਥੇ ਆਪਾਂ ਇਹ ਵੀ ਵਿਚਾਰਿਆ ਹੈ ਕਿ ਕਿਸੇ ਸਥਿਤੀ ਨੂੰ ਵੇਖ ਕੇ ਮਨੁੱਖ਼ ਆਵੇਗ਼ ਵਿੱਚ ਆ ਜਾਂਦਾ ਹੈ। ਇੱਕੋ ਦਮ ਭੜਕ ਪੈਂਦਾ ਹੈ। ਸੋਚ ਕੇ ਦੇਖ਼ੀਏ, ਉਹ ਕਦੋਂ ਕਤਲ ਕਰਦਾ ਹੈ, ਮਾਰਦਾ-ਮਰਦਾ ਹੈ, ਜੰਗ ਵਰਗਾ ਫ਼ੈਸਲਾ ਕਰਦਾ ਹੈ? ਇਹ ਇੱਕ ਪੂਰੀ ਸਮਾਜਿਕ ਪ੍ਰਕਿਰਿਆ ਹੈ। ਮਨ ਦੀ ਹੋਂਦ ਨੂੰ, ਥੋੜ੍ਹਾ ਜਿਹਾ ਹੋਰ ਸਪਸ਼ਟ ਕਰਨ ਦੇ ਲਈ ਮਨ ਦੇ ਪ੍ਰਭਾਵਾਂ ਦੇ ਪਹਿਲੂ ਤੋਂ ਗੱਲ ਕਰਦਿਆਂ ਸਭ ਤੋਂ ਵੱਧ ਪ੍ਰਭਾਵਾਂ ਵਾਲਾ ਰੂਪ ਹੈ ਮਨੋਰੋਗ। ਇਸ ਪਹਿਲੂ ਤੇ ਵਿਚਾਰ ਕਰਕੇ ਅਸੀਂ ਮਨ ਦੀ ਹੋਂਦ ਨੂੰ ਹੋਰ ਵਧੇਰੇ ਸਪਸ਼ਟ ਕਰ ਸਕਾਂਗੇ। ਮਨੋਰੋਗਾਂ ਦੇ ਪ੍ਰਗਟਾਵੇ ਤੋਂ ਗੱਲ ਕਰਦੇ ਹਾਂ। ਕੋਈ ਮਨੋਰੋਗੀ ਕਿਸ ਤਰ੍ਹਾਂ ਆਪਣੀ ਮਾਨਸਿਕ ਸਥਿਤੀ ਵਿੱਚ ਪੇਸ਼ ਹੁੰਦਾ ਹੈ, ਜਿਵੇਂ ਸਰੀਰਕ ਰੋਗਾਂ ਵਿੱਚ ਕੋਈ ਬੁਖ਼ਾਰ ਨਾਲ, ਪੇਟ ਦਰਦ ਨਾਲ ਜਾਂ ਖ਼ਾਂਸੀ ਨਾਲ ਆਉਂਦਾ ਹੈ। ਫਿਰ ਡਾਕਟਰ ਦੋ ਕੁ ਗੱਲਾਂ ਪੁੱਛਦਾ ਹੈ ਤੇ ਦਵਾਈ ਸ਼ੁਰੂ ਕਰ ਦਿੰਦਾ ਹੈ। ਮਾਨਸਿਕ ਰੋਗੀ ਬਾਰੇ ਜਾਂ ਤਾਂ ਪਰਿਵਾਰ ਦੇ ਲੋਕ ਦਸਦੇ ਹਨ ਤੇ ਜਾਂ ਕਈ ਵਾਰ ਮਰੀਜ਼ ਖ਼ੁਦ ਵੀ ਦੱਸਣ ਦੇ ਕਾਬਲ ਹੁੰਦਾ ਹੈ। ਪ੍ਰਗਟਾਵੇ ਵਿੱਚ ਕੀ ਹੁੰਦਾ ਹੈ?



ਕਿਸੇ ਚੀਜ਼ 'ਚ ਮਨ ਨਹੀਂ ਲਗਦਾ, ਚੰਗੇ ਕੱਪੜੇ ਪਾਉਣ ਨੂੰ ਜੀਅ ਨਹੀਂ ਕਰਦਾ, ਹਰ ਚੀਜ਼ ਤੋਂ ਡਰ ਲਗਦਾ ਹੈ। ਬੱਸ ਤੇ ਸਫ਼ਰ ਕਰਦਿਆਂ ਡਰ ਲਗਦਾ ਹੈ ਪਰ ਰੇਲ ਗੱਡੀ ਤੋਂ ਨਹੀਂ। ਹਰ ਵੇਲੇ ਖ਼ੁਸ਼ ਰਹਿੰਦਾ ਹੈ, ਬੁੜਕਦਾ ਰਹਿੰਦਾ ਹੈ, ਦੁਨੀਆਂ ਨੂੰ ਮਜ਼ਾਕ ਸਮਝਦਾ ਹੈ, ਚਾਹੁੰਦਾ ਹੈ ਹਰ ਆਦਮੀ ਇਸ ਦੇ ਨਾਲ ਹੱਸੇ। ਛੇਤੀ ਖ਼ਿਝ ਜਾਂਦਾ ਹੈ। ਚਿੜਚਿੜਾ ਹੋ ਗਿਆ ਹੈ, ਸਫ਼ਾਈ ਦਾ ਬਹੁਤ ਧਿਆਨ ਰੱਖਦਾ ਹੈ, ਰਾਤ ਨੂੰ ਉੱਠ-ਉੱਠ ਕੇ ਕੁੰਡੀ ਲਗਾਉਣ ਆਉਂਦਾ ਹੈ, ਵਾਲ ਖ਼ੋਲ੍ਹ ਕੇ ਸਿਰ ਮਾਰਦਾ ਰਹਿੰਦਾ ਹੈ, ਬਾਪੂ ਦੀ ਆਵਾਜ਼ ਵਿੱਚ ਗੱਲ ਕਰਦਾ ਹੈ...। ਤੁਹਾਡੇ ਤਜਰਬੇ ਵਿੱਚ ਅਜਿਹਾ ਕੁਝ ਵੀ ਹੈ। ਇਹ ਗਿਣਿਆ ਜਾ ਸਕਦਾ ਹੈ। ਇਨ੍ਹਾਂ ਸਥਿਤੀਆਂ ਨੂੰ ਘੋਖ਼ ਪਰਖ਼ ਕੇ ਮਾਹਿਰ ਡਾਕਟਰ ਬਿਮਾਰੀ ਪਛਾਣਦਾ ਹੈ। ਉਹ ਦੋਸਤਾਂ, ਰਿਸ਼ਤੇਦਾਰਾਂ, ਪਰਿਵਾਰਕ ਮੈਂਬਰਾਂ ਨਾਲ ਉਸ ਦੇ ਵਿਵਹਾਰ ਅਤੇ ਗੱਲਬਾਤ ਤੋਂ ਬਿਮਾਰੀ ਲੱਭਦਾ ਹੈ। ਭਾਵ ਵਿਅਕਤੀ ਨੂੰ ਉਦਾਸੀ ਹੈ, ਪਛਤਾਵਾ ਹੈ। ਉਨਮਾਦ ਜਾਂ ਸਨਕ ਹੈ ਜਾਂ ਡਰ। ਸ਼ੱਕ ਤੇ ਵਹਿਮ। ਫਿਰ ਡਾਕਟਰ ਉਸ ਦਿਸ਼ਾ ਵੱਲ ਇਲਾਜ ਸ਼ੁਰੂ ਕਰਦਾ ਹੈ। ਮੇਰਾ ਕਹਿਣ ਦਾ ਮਤਲਬ ਕਿ ਸਰੀਰ ਦੇ ਰੋਗਾਂ ਦਾ ਪ੍ਰਗਟਾਵਾ ਸਪਸ਼ਟ ਹੁੰਦਾ ਹੈ। ਉਸ ਢੰਗ ਨਾਲ ਬਿਮਾਰੀ ਲੱਭਣਾ ਆਸਾਨ ਹੈ। ਤੇਜ਼ ਬੁਖ਼ਾਰ ਹੈ, ਠੰਡ ਲਗਦੀ ਹੈ, ਮਲੇਰੀਆ ਹੈ, ਖ਼ਾਂਸੀ-ਬਲਗਮ ਹੈ, ਫ਼ੇਫੜਿਆਂ ਵਿੱਚ ਨੁਕਸ ਹੈ। ਟੱਟੀਆਂ ਲੱਗੀਆਂ ਹਨ ਤਾਂ ਪੇਟ-ਆਂਤੜੀਆਂ ਦੀ ਬਿਮਾਰੀ ਹੈ। ਹਰ ਮਰੀਜ਼ ਦੇ, ਹਰ ਬਿਮਾਰੀ ਲਈ ਲੱਛਣ ਨਵੇਂ ਨਵੇਕਲੇ ਨਹੀਂ ਹੁੰਦੇ। ਮਨ ਦੇ ਰੋਗਾਂ ਵਿੱਚ ਜਿੰਨੇ ਮਰੀਜ਼, ਓਨੀ ਤਰ੍ਹਾਂ ਦੇ ਪ੍ਰਗਟਾਵੇ। ਕਾਰਣ ਕੀ ਹੈ ਕਿ ਮਨ ਦੇ ਰੋਗਾਂ ਦਾ ਪ੍ਰਗਟਾਵਾ, ਵਿਅਕਤੀ ਦੇ ਮੁਤਾਬਕ ਵੱਖਰਾ ਹੁੰਦਾ ਹੈ? ਮਨੋਰੋਗਾਂ ਤੋਂ ਸਿੱਧਾ ਭਾਵ ਹੈ-ਮਨ ਦੇ ਰੋਗ। ਮਤਲਬ, ਮਨ ਨੂੰ ਸੱਟ ਲੱਗੀ, ਮਨ ਜਖ਼ਮੀ ਹੋਇਆ, ਜਖ਼ਮ ਤੋਂ ਦਰਦ ਉੱਠਦਾ ਹੈ ਤੇ ਉਸ ਦਾ ਪ੍ਰਗਟਾਵਾ ਹੁੰਦਾ ਹੈ। ਮਨ ਦਾ ਰੋਗੀ ਜੋ ਬੋਲਦਾ ਹੈ, ਉਹ ਉਸ ਦੇ ਦਰਦ ਦਾ ਪ੍ਰਗਟਾਵਾ ਹੈ। ਕਿਸੇ ਨੇ ਆਪਣੇ ਪਿਤਾ ਦੀ ਖ਼ਾਹਿਸ਼ ਪੂਰੀ ਨਹੀਂ ਕੀਤੀ। ਉਹ ਵਿਅਕਤੀ ਖ਼ਾਹਿਸ਼ ਦਿਲ ਵਿੱਚ ਲੈ ਕੇ ਮਰ ਗਿਆ। ਉਹ ਪਿਤਾ ਉਸ ਦੇ ਅੰਦਰ ਬੈਠਾ ਹੈ। ਬੇਟੇ ਦੇ ਮਨ ਵਿੱਚ ਪਛਤਾਵਾ ਹੈ, ਉਸ ਨੂੰ ਪਿਤਾ ਰੋਜ਼ ਯਾਦ ਆਉਂਦਾ ਹੈ, ਰੋਜ਼ ਤੰਗ ਕਰਦਾ ਹੈ, ਇੱਕ ਦਿਨ ਬੇਟੇ ਅੰਦਰ ਪਿਤਾ ਏਨਾ ਛਾ ਜਾਂਦਾ ਹੈ ਕਿ ਬੇਟਾ ਪਿਤਾ ਦੀ ਆਵਾਜ਼ ਵਿੱਚ ਬੋਲਣ ਲਗਦਾ ਹੈ। 'ਅ' ਸਖਸ਼ ਦਾ ਪਿਤਾ ਵੱਖਰਾ ਹੈ। 'ਬ' ਸਖਸ਼ ਦਾ ਵੱਖਰਾ। ਇਸ ਲਈ ਦੋਹਾਂ ਦਾ ਪ੍ਰਗਟਾਵਾ ਵੱਖਰਾ ਹੋਵੇਗਾ ਹੀ। ਸਵਾਲ ਹੈ, ਮਨ ਦੀ ਉਸਾਰੀ ਕਿਵੇਂ ਹੁੰਦੀ ਹੈ, ਉਸ ਦੀ ਬਣਤਰ ਕੀ ਹੈ, ਉਸ ਤੇ ਸੱਟ ਕਿਸ ਤਰ੍ਹਾਂ ਲਗਦੀ ਹੈ?

ਇਸ ਬਾਰੇ ਆਪਾਂ ਪਹਿਲਾਂ ਵੀ ਚਰਚਾ ਕੀਤੀ ਹੈ ਕਿ ਮਨ ਉਸਰਦਾ ਹੈ, ਸਮਾਜਿਕ ਰਿਸ਼ਤਿਆਂ ਨਾਲ, ਸਮਾਜੀਕਰਨ ਦੀ ਪ੍ਰਕ੍ਰਿਆ ਨਾਲ, ਸਮਾਜਿਕ ਨੇਮਾਂ ਤੇ ਬੰਧਨਾਂ ਤਹਿਤ। 'ਇਹ ਕਰਨਾ ਹੈ-ਇਹ ਨਹੀਂ','ਇਹ ਚੰਗਾ ਹੈ, ਇਹ ਮਾੜਾ' ਦੀਆਂ ਨਿਰਦੇਸ਼ਨਾਵਾਂ ਤਹਿਤ। ਮਨ ਦੀ ਉਸਾਰੀ ਵਿੱਚ ਕਿਸ ਦਾ ਹੱਥ ਹੈ? ਮਾਂ-ਪਿਓ, ਭੈਣ-ਭਰਾ, ਪਤੀ ਪਤਨੀ, ਬੱਚੇ, ਅਧਿਆਪਕ, ਸਹਿਪਾਠੀ, ਆੜੀ ਹੋਰ ਜੋ ਵੀ ਹੈ ਸਮਾਜਿਕ, ਧਾਰਮਿਕ, ਕਾਰੋਬਾਰੀ, ਰਾਜਨੀਤਿਕ ਵਾਤਾਵਰਣ ਤੇ ਸਖਸ਼ ਦੇ ਇਤਿਹਾਸ ਦੇ ਨਾਇਕ। ਇੱਕ ਸਥਿਤੀ ਦੇ ਅਧਿਐਨ ਰਾਹੀਂ ਗੱਲ ਤੋਰਦੇ ਹਾਂ: ਇੱਕ ਵਾਰ ਇੱਕ ਵਿਅਕਤੀ ਮੇਰੇ ਕੋਲ ਆਇਆ ਕਿ ਉਹ ਜ਼ਿੰਦਗੀ ਤੋਂ ਨਿਰਾਸ਼-ਉਦਾਸ ਹੈ। ਸੜਕਾਂ ਦੀ ਉਸਾਰੀ ਦੇ ਕੰਮ ਦਾ ਸਰਕਾਰੀ ਠੇਕੇਦਾਰ। ਉਹ ਰੋਜ਼ ਸਵੇਰੇ 5 ਵਜੇ ਉੱਠ ਕੇ ਘਰੋਂ ਤੁਰ ਪੈਂਦਾ ਤੇ ਹਨੇਰਾ ਪਏ ਤੋਂ ਰਾਤ ਨੂੰ ਘਰ ਪਰਤਦਾ। ਹੁਣ ਉੱਠਦਾ ਨਹੀਂ, ਕਿਸੇ ਨੂੰ ਮਿਲਦਾ ਨਹੀਂ, ਹਰ ਵਕਤ ਇਹੀ ਕਹਿੰਦਾ ਰਹਿੰਦਾ ਹੈ,'ਮਾਂ, ਮੈਨੂੰ ਮਾਫ਼ ਕਰ ਦੇ, ਮੇਰੇ ਤੋਂ ਗ਼ਲਤੀ ਹੋ ਗਈ, ਮੈਨੂੰ ਮਾਫ਼ ਕਰ ਦੇ, ਮੈਂ ਤੇਰਾ ਸੱਚਾ ਭਗਤ ਨਹੀਂ।' ਘਰ ਦਿਆਂ ਨੇ ਹੀਲਾ-ਵਸੀਲਾ ਕੀਤਾ ਪਰ ਕੁਝ ਵੀ ਫ਼ਰਕ ਨਾ ਪਿਆ। ਆਖ਼ਰ ਹਸਪਤਾਲ ਲਿਆਏ, ਉਸ ਦੀ ਵਿਸਥਾਰ ਵਿੱਚ ਕਹਾਣੀ ਪੁੱਛੀ ਗਈ ਤਾਂ ਪਤਾ ਲੱਗਾ ਕਿ ਉਹ ਵੈਸ਼ਨੂੰ ਮਾਤਾ ਦਾ ਪੱਕਾ ਭਗਤ ਹੈ, ਹਰ ਸਾਲ ਬਿਨਾਂ ਨਾਗਾ ਉਸ ਨੇ ਮੱਥਾ ਟੇਕਣ ਜਾਣਾ। ਠੇਕੇਦਾਰੀ ਦੇ ਕੰਮ ਵਿੱਚ ਉਸ ਦਾ ਇੱਕ ਬਿੱਲ ਫ਼ਸ ਗਿਆ ਤੇ ਪਿਛਲੇ ਸਾਲ ਮਾਂ ਦੇ ਦਰਸ਼ਨਾਂ ਤੇ ਉਸ ਨੇ ਅਰਜ਼ ਕੀਤੀ, 'ਮਾਂ, ਮੈਂ ਪਿਛਲੇ ਵੀਹ ਸਾਲਾਂ ਤੋਂ ਤੇਰੇ ਦੁਆਰੇ ਆ ਰਿਹਾ ਹਾਂ, ਮੈਂ ਅੱਜ ਤੱਕ ਤੇਰੇ ਕੋਲੋਂ ਕੁਝ ਨਹੀਂ ਮੰਗਿਆ, ਮੇਰਾ ਇੱਕ ਬਿੱਲ ਫ਼ਸਿਆ ਹੋਇਆ ਹੈ, 50 ਹਜ਼ਾਰ ਰੁਪਏ ਦਾ, ਜੇ ਉਹ ਪਾਸ ਹੋ ਜਾਵੇ...।' ਉਹ ਮੰਨਤ ਮੰਨ ਕੇ ਮੁੜ ਆਇਆ। ਕੁਝ ਕੁ ਮਹੀਨਿਆਂ ਪਿੱਛੋਂ ਬਿੱਲ ਪਾਸ ਹੋ ਗਿਆ ਤੇ ਪੈਸਿਆਂ ਦੀ ਅਦਾਇਗੀ ਹੋ ਗਈ। ਉਸ ਨੇ ਵੈਸ਼ਨੂੰ ਮਾਤਾ ਦਾ ਸ਼ੁਕਰਾਨਾ ਕੀਤਾ। ਇੱਕ ਦਿਨ ਬੈਠੇ-ਬੈਠੇ ਮਾਤਾ ਬਾਰੇ ਸੋਚਦਿਆਂ ਇੱਕ ਖ਼ਿਆਲ ਆਇਆ,ਮਾਤਾ ਵਿੱਚ ਕਿੰਨੀ 'ਤਾਕਤ' ਹੈ, ਉਹ ਸੱਚੀਓਂ ਸਭ ਦੇ ਦਿਲਾਂ ਨੂੰ ਜਾਣਦੀ ਹੈ...ਤੇ ਫ਼ਿਰ ਇਹ ਵਿਚਾਰ ਆਇਆ,'ਕੁਲਵੰਤ ਸਿੰਹਾਂ ਇਹ ਤੂੰ ਕੀ ਕੀਤਾ? 20 ਸਾਲ ਭਗਤੀ ਕੀਤੀ, ਮਾਂ ਦਾ ਆਸ਼ੀਰਵਾਦ ਲਿਆ ਤੇ ਉਸ ਭਗਤੀ ਨੂੰ, ਸ਼ਕਤੀ ਨੂੰ ਸਿਰਫ਼ 50 ਹਜ਼ਾਰ ਵਿੱਚ ਜ਼ੀਰੋ ਕਰ ਲਿਆ।' ਉਸੇ ਦਿਨ ਤੋਂ ਉਸ ਦੇ ਅੰਦਰੋਂ ਜਿਵੇਂ ਤਾਕਤ ਗਾਇਬ ਹੋ ਗਈ, ਜਿਵੇਂ ਕਿਸੇ ਦੀ ਲੱਤ ਟੁੱਟ ਜਾਵੇ ਤੇ ਉਹ ਵਿਅਕਤੀ ਉੱਥੇ ਹੀ ਧੜੱਮ! ਉਹ ਨਿਰਾਸ਼! ਨਿਢਾਲ ਹੋ ਗਿਆ। ਹੁਣ ਇਸ ਹਾਲਤ ਵਿੱਚ ਉਸ ਨੂੰ ਕਿੱਥੇ ਸੱਟ ਲੱਗੀ, ਕਿੱਥੇ ਜਖ਼ਮ ਹੋਇਆ। ਸਾਰੇ ਟੈਸਟ ਠੀਕ, ਦਿਮਾਗ਼-ਦਿਲ ਦੀਆਂ ਈ.ਈ.ਜੀ. ਤੇ ਈ.ਸੀ.ਜੀ.

ਠੀਕ, ਪੇਟ ਛਾਤੀ ਦੇ ਐਕਸਰੇ ਠੀਕ ਪਰ ਵਿਅਕਤੀ ਬਿਮਾਰ। ਨਾ ਉੱਠਣ ਨੂੰ ਦਿਲ, ਨਾ ਖ਼ਾਣ ਪੀਣ ਨੂੰ, ਨਾ ਬੋਲਣ ਨੂੰ।

ਇਹ ਕਿਸ ਤਰ੍ਹਾਂ ਦੀ ਸਥਿਤੀ ਹੈ ਕਿ ਮਿੰਟਾਂ ਵਿੱਚ ਸ਼ਕਤੀ ਗਾਇਬ। ਇਹ ਹੈ ਮਨ ਦੀ ਹੋਂਦ ਦਾ ਇੱਕ ਪਹਿਲੂ। ਇਸ ਸਥਿਤੀ ਵਿੱਚ ਉਸ ਦੀ ਮਨ ਦੀ ਉਸਾਰੀ ਵਿੱਚ ਵੈਸ਼ਨੂੰ ਮਾਤਾ ਦਾ ਹੱਥ ਹੈ। ਉਹ ਹੱਥ ਗਾਇਬ, ਹੌਂਸਲਾ ਖ਼ਤਮ। ਮਨ ਦੇ ਉਸ ਹਿੱਸੇ ਨੂੰ ਸੱਟ ਲੱਗੀ ਜਿੱਥੇ ਮਾਤਾ ਨੇ ਆਪਣਾ ਯੋਗਦਾਨ ਪਾਇਆ। ਇਸ ਲਈ ਉਹ ਪਛਤਾ ਰਿਹਾ ਹੈ, ਮਾਤਾ ਤੋਂ ਮੁਆਫ਼ੀ ਮੰਗ ਰਿਹਾ ਹੈ। ਹੀਣ ਭਾਵਨਾ ਦਾ ਸ਼ਿਕਾਰ ਹੈ। ਇਹ ਨਿਰਾਸ਼ਾ ਨਿਢਾਲ ਹੋਣਾ ਤੇ ਹੀਣ ਭਾਵਨਾ ਉਦਾਸੀ ਰੋਗ ਦੇ ਲੱਛਣ ਬਣਦੇ ਹਨ। ਉਦਾਸੀ ਰੋਗ਼ ਦਾ ਕੋਈ ਦੂਸਰਾ ਮਰੀਜ਼ ਹੋਰ ਤਰ੍ਹਾਂ ਦੇ ਪ੍ਰਟਾਵੇ ਨਾਲ ਆ ਸਕਦਾ ਹੈ ਕਿ ਉੱਥੇ ਬੱਚਾ ਇਮਤਿਹਾਨ ਵਿੱਚੋਂ ਫ਼ੇਲ ਹੈ, ਪੂਰੀ ਤਰ੍ਹਾਂ ਕੰਮ ਵਿੱਚ ਸੈੱਟ ਨਹੀਂ ਹੈ, ਮਾਂ-ਪਿਓ ਦੀ ਮੌਤ ਜਾਂ ਜੀਵਨ ਸਾਥੀ ਦਾ ਵਿਛੋੜਾ ਵੀ ਕਾਰਣ ਹੋ ਸਕਦਾ ਹੈ, ਹਰ ਇੱਕ ਦੀ ਜ਼ਿੰਦਗੀ ਵਿੱਚ ਉਦਾਸ ਹੋਣ ਦੇ ਕਾਰਣ ਵੱਖਰੇ ਹਨ ਕਿਉਂ ਜੋ ਹਰੇਕ ਦੇ ਮਨ ਦੀ ਉਸਾਰੀ ਵੱਖਰੀ ਹੋਈ ਹੈ। ਜਿਸ-ਜਿਸ ਨੇ ਮਨ ਦੀ ਉਸਾਰੀ ਵਿੱਚ ਹਿੱਸਾ ਲਿਆ ਹੈ, ਸੱਟ ਉਸ ਉਸਾਰੀ ਵਿੱਚ ਪਾਏ ਯੋਗਦਾਨ ਵਿੱਚੋਂ ਲੱਗਣੀ ਹੈ ਤੇ ਉਸੇ ਤਰ੍ਹਾਂ ਪ੍ਰਗਟਾਵਾ ਹੋਣਾ ਹੈ।

ਜਦੋਂ ਮਨੁੱਖ ਪੈਦਾ ਹੁੰਦਾ ਹੈ ਤਾਂ ਉਸ ਦੇ ਮਨ ਦੀ ਉਸਾਰੀ ਸ਼ੁਰੂ ਹੁੰਦੀ ਹੈ। ਨਿਸਚਿਤ ਹੀ ਉਸ ਵਿੱਚ ਮਾਂ-ਪਿਓ ਦੀ ਭੂਮਿਕਾ ਸਭ ਤੋਂ ਪਹਿਲਾਂ ਹੁੰਦੀ ਹੈ। ਕਿਸੇ ਦੀ ਵੀ ਜ਼ਿੰਦਗੀ ਵਿੱਚ ਰੋਲ ਮਾਡਲ ਜਾਂ ਆਦਰਸ਼ ਵਿਅਕਤੀ ਬਣਨ ਦੇ ਪਹਿਲੂ ਤੋਂ, ਮਨੋਵਿਗਿਆਨਕ ਮੱਤ ਹੈ ਕਿ ਬੱਚਾ ਜਦੋਂ ਬੋਲਣ ਲਗਦਾ ਹੈ ਤਾਂ ਉਹ ਪੁੱਛਣਾ ਸ਼ੁਰੂ ਕਰਦਾ ਹੈ,'ਇਹ ਕੀ ਹੈ, ਉਹ ਕੀ ਹੈ?' ਉਸ ਦਾ ਜਵਾਬ ਮਾਂ-ਪਿਓ ਦਿੰਦੇ ਹਨ: ਇਹ ਕੁਰਸੀ ਹੈ, ਉਹ ਪੱਖਾ ਹੈ, ਇਸ ਨੂੰ ਟੀ.ਵੀ. ਕਹਿੰਦੇ ਹਨ। ਬੱਚਾ ਜੋ ਪੁੱਛਦਾ ਹੈ, ਉਸ ਦਾ ਜਵਾਬ ਮਿਲ ਰਿਹਾ ਹੁੰਦਾ ਹੈ। ਉਸ ਦੇ ਮਨ ਵਿੱਚ ਇੱਕ 'ਆਦਰਸ਼' ਦੀ ਤਸਵੀਰ ਬਣਦੀ ਹੈ। ਉਹ ਸੋਚਦਾ ਹੈ: ਇਹ ਵਿਅਕਤੀ (ਮਾਂ-ਪਿਓ) ਤਾਂ ਬਹੁਤ ਗਿਆਨਵਾਨ ਹੈ, ਇਸ ਨੂੰ ਸਭ ਪਤਾ ਹੈ। ਫਿਰ ਉਹ ਸਕੂਲ ਜਾਂਦਾ ਹੈ। ਹੁਣ ਉਸ ਦੇ ਬਹੁਤੇ ਸੁਆਲਾਂ ਦੇ ਜਵਾਬ ਅਧਿਆਪਕ ਤੋਂ ਮਿਲਦੇ ਹਨ। ਉਸ ਦਾ ਆਦਰਸ਼ ਅਧਿਆਪਕ ਬਣ ਜਾਂਦਾ ਹੈ/ਸਕਦਾ ਹੈ। ਇਸੇ ਤਰ੍ਹਾਂ ਉਹ ਵੱਡਾ ਹੁੰਦਾ ਹੈ ਤੇ ਜ਼ਿੰਦਗੀ ਦੇ ਵੱਖ-ਵੱਖ ਪੜਾਵਾਂ ਤੇ ਉਸ ਦੀ ਜਗਿਆਸਾ ਕਿਤਾਬਾਂ ਤੋਂ ਪੂਰੀ ਹੁੰਦੀ ਹੈ। ਉਸ ਦਾ ਆਦਰਸ਼ ਇਤਿਹਾਸਕ ਵਿਗਿਆਨੀ, ਖ਼ੋਜਕਾਰ ਬਣ ਸਕਦੇ ਨੇ। ਮਦਰ ਟਰੇਸਾ ਤੋਂ ਲੈ ਕੇ ਸ਼ਹੀਦ ਭਗਤ ਸਿੰਘ ਤੱਕ। ਉਸ ਦੇ ਆਦਰਸ਼ ਰਾਜਨੀਤਿਕ ਜਾਂ ਧਾਰਮਿਕ ਲੋਕ ਬਣ ਸਕਦੇ ਹਨ, ਜਿਨ੍ਹਾਂ ਦੇ ਵਿਚਾਰਾਂ ਨੂੰ ਉਹ ਸੁਣਦਾ ਹੈ। ਹਾਲਾਤ ਮੁਤਾਬਕ ਉਸ ਦੇ ਰੋਲ ਮਾਡਲ ਫ਼ਿਲਮੀ ਹੀਰੋ ਤੇ ਕ੍ਰਿਕੇਟਰ ਵੀ ਬਣ ਸਕਦੇ ਹਨ। ਜਰੂਰੀ ਨਹੀਂ ਕਿ ਇਹ ਬਦਲਦੇ ਰਹਿਣ ਤੇ ਇਹ ਵੀ ਜਰੂਰੀ ਨਹੀਂ ਕਿ ਇਹ ਪੱਕੇ ਰਹਿਣ। ਜ਼ਿੰਦਗੀ ਦੇ ਪੜਾਵਾਂ ਤੇ ਇਹ ਆਦਰਸ਼ ਜਦੋਂ ਝੂਠੇ ਸਾਬਤ ਹੁੰਦੇ ਹਨ, ਦੋਗਲੇ ਕਿਰਦਾਰ ਵਾਲੇ ਬਣਦੇ ਹਨ ਤਾਂ 'ਆਦਰਸ਼' ਟੁੱਟਣ ਨਾਲ ਮਨੋਸਥਿਤੀ ਵਿੱਚ ਵੀ ਵਿਗਾੜ ਪੈਦਾ ਹੁੰਦਾ ਹੈ ਕਿਉਂ ਜੋ ਉਸ ਵਿਸ਼ੇਸ਼ ਵਿਅਕਤੀ ਦਾ ਮਨ ਦੀ ਉਸਾਰੀ ਵਿੱਚ ਸਭ ਤੋਂ ਵੱਧ ਯੋਗਦਾਨ ਹੁੰਦਾ ਹੈ। ਇਹੋ ਕਾਰਣ ਹੈ ਕਿ ਅੱਜ ਦਾ ਨੌਜਵਾਨ ਭਟਕਿਆ ਹੋਇਆ ਹੈ। ਉਹ ਬੇਚੈਨ, ਪ੍ਰੇਸ਼ਾਨ ਤੇ ਕੁੰਠਿਤ ਹੈ। ਉਸ ਦਾ ਰੁਝਾਨ ਨਸ਼ਿਆਂ, ਨੰਗੇਜ਼ ਤੇ ਹੋਰ ਅਣਮਨੁੱਖੀ ਵਰਤਾਰਿਆਂ ਵੱਲ ਹੈ।

ਦਿਮਾਗ਼ ਦੀ ਸੱਟ ਇੱਕ ਰੋਗ ਹੈ। ਜਿਸ ਦਾ ਭੁਲੇਖ਼ਾ ਮਨੋਰੋਗ ਨਾਲ ਪੈਂਦਾ ਹੈ, ਉਹ ਹੈ ਮਿਰਗੀ। ਇਸ ਦਾ ਦੌਰਾ ਹਿਸਟੀਰੀਆ ਨਾਲ ਮਿਲਦਾ-ਜੁਲਦਾ ਹੈ। ਮਿਰਗੀ ਦੇ ਦੌਰੇ ਦਾ ਕਾਰਣ ਦਿਮਾਗ਼ ਵਿੱਚ ਕੋਈ ਪੁਰਾਣਾ ਜਖ਼ਮ ਜਾਂ ਇੱਕ ਕੀੜਾ ਹੁੰਦਾ ਹੈ ਜੋ ਦਿਮਾਗ਼ ਦੇ ਉਸ ਹਿੱਸੇ ਨੂੰ ਉਕਸਾਉਂਦਾ ਹੈ ਤੇ ਉਸ ਮੁਤਾਬਿਕ ਵਿਅਕਤੀ ਹੱਥ-ਪੈਰ ਮਾਰਦਾ ਹੈ। ਦੰਦਲ ਪੈਂਦੀ ਹੈ, ਫਿਰ ਉਹ ਕੁਝ ਸਮੇਂ ਲਈ ਬੇਹੋਸ਼ ਹੋ ਜਾਂਦਾ ਹੈ। ਜਦੋਂ ਉਸ ਨੂੰ ਹੋਸ਼ ਆਉਂਦੀ ਹੈ ਤਾਂ ਉਹ ਬੌਂਦਲਿਆ ਹੁੰਦਾ ਹੈ। ਉਸ ਨੂੰ ਆਲੇ ਦੁਆਲੇ ਬਾਰੇ ਪਤਾ ਨਹੀਂ ਹੁੰਦਾ। ਦਿਮਾਗ਼ ਦੀ ਹੋਰ ਕਿਸੇ ਬਿਮਾਰੀ, ਐਕਸੀਡੈਂਟ ਜਾਂ ਸੱਟ ਵੇਲੇ ਵਿਅਕਤੀ ਆਪਣੇ ਆਲੇ ਦੁਆਲੇ ਤੇ ਪਰਿਵਾਰਕ ਮੈਂਬਰਾਂ ਨੂੰ ਵੀ ਨਹੀਂ ਪਛਾਣਦਾ। ਇਸ ਦੇ ਉਲਟ, ਮਨੋਰੋਗ ਦਾ ਵਿਅਕਤੀ ਕਦੇ ਵੀ ਥਾਂ, ਵਿਅਕਤੀ ਤੇ ਸਮੇਂ ਨੂੰ ਭੁੱਲਦਾ। ਉਹ ਜੋ ਮਰਜ਼ੀ ਅਵਾ-ਤਵਾ ਬੋਲੇ, ਪਾਗਲਪਣ ਦੀ ਸੀਮਾ ਵਿੱਚ ਵੀ ਪਹੁੰਚ ਜਾਵੇ ਫਿਰ ਵੀ। ਪਾਗਲਾਂ ਬਾਰੇ ਚੁਟਕਲੇ ਦੇ ਤੌਰ ਤੇ ਪ੍ਰਸਿੱਧ ਹੈ ਕਿ ਇੱਕ ਵਾਰ ਪੰਡਿਤ ਜਵਾਹਰ ਲਾਲ ਨਹਿਰੂ ਪਾਗਲ ਖ਼ਾਨਿਆਂ ਦਾ ਦੌਰਾ ਕਰਨ ਗਏ। ਇੱਕ ਪਾਗਲ ਨੂੰ ਪੁੱਛਿਆ,'ਕੌਣ?' ਪੰਡਿਤ ਜੀ ਨੇ ਕਿਹਾ,'ਮੈਂ ਪੰਡਿਤ ਜਵਾਹਰ ਲਾਲ ਨਹਿਰੂ'। ਪਾਗਲ ਕਹਿਣ ਲੱਗਾ,'ਆ ਜਾ...ਸ਼ੁਰੂ-ਸ਼ੁਰੂ ਵਿੱਚ ਸਾਰੇ ਹੀ ਕਹਿੰਦੇ ਨੇ।' ਇਹ ਪੇਸ਼ਕਾਰੀ ਦਰੁਸਤ ਨਹੀਂ ਹੈ। ਪਾਗਲ ਜਾਂ ਮਨੋਰੋਗੀ ਇਹ ਕਹਿ ਸਕਦਾ ਹੈ ਕਿ ਉਹ ਦੇਸ਼ ਦਾ ਪ੍ਰਧਾਨ ਮੰਤਰੀ ਬਣੇਗਾ, ਉਹ ਤੁਹਾਨੂੰ ਆਪਣਾ ਪੀ.ਏ. ਰੱਖਣ ਦਾ ਯਕੀਨ ਵੀ ਦਿਵਾ ਸਕਦਾ ਹੈ। ਘਰ ਨੂੰ ਮਹਿਲ ਵਿੱਚ ਬਦਲਣ ਦੀਆਂ ਗੱਲਾਂ ਵੀ ਕਰੇਗਾ ਪਰ ਕਿਸੇ ਵੀ ਹਾਲਤ ਵਿੱਚ ਬੱਚੇ, ਬੀਵੀ ਤੇ ਦੋਸਤਾਂ ਨੂੰ ਬੇਪਛਾਣ ਨਹੀਂ ਕਰਦਾ। ਕਿਸੇ ਗੰਭੀਰ ਮਾਨਸਿਕ ਰੋਗ ਸਕੀਜ਼ੋਫ਼ਰੀਨੀਆ ਵਿੱਚ ਵੀ ਉਹ ਕਹਿ ਸਕਦਾ ਹੈ,'ਓਬਾਮਾ ਮੇਰੇ ਪਿੱਛੇ ਲੱਗਿਆ ਹੋਇਆ ਹੈ।' ਤੁਸੀਂ ਜੇਕਰ ਪੁੱਛੋ,'ਕੌਣ ਓਬਾਮਾ?' ਤਾਂ ਉਹ ਕਹਿ ਦੇਵੇਗਾ,



'ਅਮਰੀਕਾ ਦਾ ਰਾਸ਼ਟਰਪਤੀ।' ਤੁਸੀਂ ਪੁੱਛੋਗੇ ਕਿ ਉਹ ਕਿਉਂ ਹੈ? ਤਾਂ ਜਵਾਬ ਹੋ ਸਕਦਾ ਹੈ ਕਿ ਉਸ ਕੋਲ ਮੰਗਲ ਗ੍ਰਹਿ ਤੇ ਪਹੁੰਚਣ ਦਾ ਆਸਾਨ ਤਰੀਕਾ ਹੈ। ਮਨੋਰੋਗ ਦਾ ਸ਼ਿਕਾਰ ਵਿਅਕਤੀ ਖ਼ਿਆਲੀ ਦੁਨੀਆਂ ਵਿੱਚ ਹੋ ਸਕਦਾ ਹੈ ਪਰ ਦਿਮਾਗ਼ ਦੀ ਬਣਤਰ ਵਿੱਚ ਕਿਸੇ ਤਰ੍ਹਾਂ ਦਾ ਨੁਕਸ ਨਹੀਂ ਲਭਦਾ।

ਇਨ੍ਹਾਂ ਉਦਾਹਰਣਾਂ ਦਾ ਹਵਾਲਾ ਦੇਣ ਦਾ ਇੱਥੇ ਇੱਕੋ ਹੀ ਮਕਸਦ ਹੈ, ਜੋ ਆਪਾਂ ਕੋਸ਼ਿਸ਼ ਕਰ ਰਹੇ ਹਾਂ ਕਿ ਮਨ ਮਨੁੱਖ਼ਾਂ ਵਿੱਚ ਹੁੰਦਾ ਹੈ ਤੇ ਇਹ ਦਿਮਾਗ਼ ਤੇ ਤੰਤੂ ਪ੍ਰਣਾਲੀ ਤੋਂ ਵੱਖਰਾ ਹੈ। ਇਹ ਮਨੁੱਖ਼ਾਂ ਵਿੱਚ ਇਸ ਕਰਕੇ ਹੈ ਕਿ ਸਾਡੇ ਕੋਲ ਸਮਾਜਿਕ ਆਲਾ ਦੁਆਲਾ ਹੈ। ਇੱਕ ਪਰਿਵਾਰ, ਸਮਾਜ ਅਤੇ ਦੇਸ਼-ਦੁਨੀਆਂ ਜੋ ਇਸ ਦੀ ਉਸਾਰੀ ਵਿੱਚ ਹਿੱਸਾ ਪਾਉਂਦੇ ਹਨ। ਮਨੋਰੋਗਾਂ ਦੇ ਮਾਧਿਅਮ ਰਾਹੀਂ ਮਨ ਦੀ ਹੋਂਦ ਨੂੰ ਜਾਣਨ ਦਾ ਇਹ ਵਿਸ਼ਲੇਸ਼ਣੀ ਢੰਗ ਸੀ। ਇਹ ਢੰਗ ਮਨ ਪ੍ਰਤੀ ਸਾਡੀ ਸਮਝ ਨੂੰ ਹੋਰ ਸਪਸ਼ਟ ਕਰਦਾ ਹੈ। ਇਸ ਨੂੰ ਥੋੜ੍ਹਾ ਹੋਰ ਸਪਸ਼ਟ ਕਰਦੇ ਹਾਂ। ਮਨੋਜੋਗਾਂ ਦੇ ਇਸ ਪਹਿਲੂ ਨੂੰ ਵੀ ਵਿਚਾਰੀਏ ਤਾਂ ਪਤਾ ਚੱਲੇਗਾ ਕਿ ਮਾਨਸਿਕ ਰੋਗ, ਮਨ ਦੇ ਰੋਗ ਹਨ ਅਤੇ ਅੱਜ ਇਨ੍ਹਾਂ ਦੇ ਮਾਹਿਰ ਡਾਕਟਰ ਹੁੰਦੇ ਹਨ। ਇਹ ਰੋਗ ਠੀਕ ਹੋਣ ਵਾਲੇ ਹਨ। ਦਵਾਈਆਂ ਨਾਲ ਇਨ੍ਹਾਂ ਦਾ ਇਲਾਜ ਸੰਭਵ ਹੈ। ਜੇਕਰ ਮਨ ਦੀ ਹੋਂਦ ਤੇ ਪ੍ਰਸ਼ਨ ਚਿੰਨ੍ਹ ਲੱਗਿਆ ਹੋਇਆ ਹੈ ਤਾਂ ਫਿਰ ਦਵਾਈ ਕਿੱਥੇ ਅਸਰ ਕਰਦੀ ਹੈ? ਇਸ ਸਵਾਲ ਦਾ ਇੱਕ ਪਹਿਲੂ ਹੈ ਕਿ ਦਵਾਈ ਆਖ਼ਰ ਕੀ ਹੈ? ਗੋਲੀ, ਕੈਪਸੂਲ ਜਾਂ ਟੀਕੇ ਜੋ ਕਿ ਲੈਬਾਰਟਰੀ ਵਿੱਚ ਤਿਆਰ ਰਸਾਇਣ ਹਨ। ਹਿ ਵੇਖਣ ਵਿੱਚ ਆਇਆ ਹੈ ਕਿ ਜਦੋਂ ਕੋਈ ਵਿਅਕਤੀ ਮਨੋਰੋਗੀ ਹੁੰਦਾ ਹੈ ਤਾਂ ਉਸ ਦੇ ਸਰੀਰ ਵਿੱਚ ਕੁਝ ਰਸਾਇਣਾਂ ਦਾ ਅਨੁਪਾਤ, ਆਪਸੀ ਤਾਲਮੇਲ ਵਿਗੜਦਾ ਹੈ। ਦਵਾਈ ਵਿੱਚ ਮੌਜੂਦ ਰਸਾਇਣ, ਉਸ ਅਨੁਪਾਤ ਨੂੰ ਠੀਕ ਕਰ ਦਿੰਦੇ ਹਨ ਤੇ ਵਿਅਕਤੀ ਬਿਮਾਰੀਆਂ ਤੋਂ ਰਾਹਤ ਮਹਿਸੂਸ ਕਰਦਾ ਹੈ। ਕੁਝ ਕੁ ਰਸਾਇਣ ਜਿਨ੍ਹਾਂ ਬਾਰੇ ਅਕਸਰ ਚਰਚਾ ਹੁੰਦੀ ਹੈ ਉਹ ਹਨ: ਐਡਰੀਨਾਲਿਨ, ਸੀਰੋਟਾਨਿਨ ਤੇ ਡੋਪਾਮਿਨ ਆਦਿ।

ਇਸ ਦੇ ਨਾਲ ਹੀ ਸਵਾਲ ਹੈ ਕਿ ਸਰੀਰ ਦਾ ਤਾਂ ਸਾਰਾ ਰੂਪ ਹੀ ਰਸਾਇਣਾਂ ਦਾ ਹੈ। ਚਾਹੇ ਉਹ ਖ਼ੂਨ ਦੇ ਤੱਤ ਹੋਣ, ਚਾਹੇ ਮਾਸਪੇਸ਼ੀਆਂ ਤੇ ਚਾਹੇ ਇਨਜ਼ਾਈਮ, ਹਾਰਮੋਨ। ਮਸਲਾ ਹੈ ਕਿ ਇਨ੍ਹਾਂ ਇਨਜ਼ਾਈਮਾਂ ਦਾ ਅਨੁਪਾਤ ਕਦੋਂ ਵਿਗੜਦਾ ਹੈ? ਦੇਖਿਆ ਗਿਆ ਹੈ ਕਿ ਜਦੋਂ ਵਿਅਕਤੀ ਗੁੱਸੇ ਵਿੱਚ ਜਾਂ ਤਣਾਓ ਵਿੱਚ ਹੁੰਦਾ ਹੈ ਤਾਂ ਐਡਰੀਨਾਲਿਨ ਵਧਦੀ ਹੈ। ਇਸੇ ਤਰ੍ਹਾਂ ਪੇਟ ਦਾ ਤੇਜ਼ਾਬ ਵਧਦਾ ਹੈ। ਸੀਰੋਟਾਨਿਨ ਦਾ ਰਿਸ਼ਤਾ ਖ਼ੁਸ਼ੀ ਨਾਲ। ਕੀ ਇਨ੍ਹਾਂ ਰਸਾਇਣਾਂ, ਇਨਜ਼ਾਈਮਾਂ ਜਾਂ ਹਾਰਮੋਨਜ਼ ਦਾ ਨਾਂ ਮਨ ਹੈ? ਕਿਉਂ ਜੋ ਮਨ ਦੀ ਸਥਿਤੀ ਦੇ ਪ੍ਰਗਟਾਵੇ ਸਮੇਂ ਇਨ੍ਹਾਂ ਦਾ ਵਿਗਾੜ ਨਜ਼ਰ ਆਉਂਦਾ ਹੈ। ਆਪਾਂ ਇਹ ਵੀ ਜਾਣਿਆ ਹੈ ਕਿ ਮਨੋਰੋਗ ਪੈਦਾ ਹੁੰਦੇ ਹਨ, ਸਮਾਜਿਕ ਪ੍ਰਸਥਿਤੀਆਂ ਵਿੱਚੋਂ। ਸਮਾਜਿਕ ਹਾਲਤਾਂ ਦਾ ਦਬਾਅ ਸਰੀਰਕ ਤਬਦੀਲੀਆਂ ਲਿਆਉਂਦਾ ਹੈ। ਦਵਾਈਆਂ ਸਿਰਫ਼ ਰਸਾਇਣਕ ਤੱਤਾਂ ਦਾ ਅਨੁਪਾਤ ਠੀਕ ਕਰਦੀਆਂ ਹਨ। ਮਨ ਦੀ ਉਸਾਰੀ ਦੇ ਮੁੱਖ ਕਾਰਕੁਨਾਂ (ਘਰ ਪਰਿਵਾਰ ਤੇ ਸਮਾਜ ਦਾ ਮਾਹੌਲ) ਨੂੰ ਤਬਦੀਲ ਨਹੀਂ ਕਰਦੀਆਂ। ਇਸ ਲਈ ਦਵਾਈਆਂ ਦਾ ਕੰਮ ਸਿਰਫ਼ ਕੁਝ ਰਾਹਤ ਪਹੁੰਚਾਉਣਾ ਹੈ। ਜਦੋਂ ਤੱਕ ਹਾਲਾਤ ਬਣੇ ਰਹਿੰਦੇ ਹਨ, ਮਨੋਰੋਗ ਬਣਿਆ ਰਹਿੰਦਾ ਹੈ। ਇਹ ਵੀ ਇੱਕ ਤੱਥ ਹੈ ਕਿ ਦਵਾਈਆਂ ਮਨੋਰੋਗ ਦਾ ਆਰਜ਼ੀ ਇਲਾਜ ਹੈ।

ਸਾਰੀ ਚਰਚਾ ਦਾ ਸਿੱਟਾ ਇਹ ਹੈ ਕਿ ਮਨੁੱਖੀ ਮਨ ਸਮਾਜਿਕ ਪ੍ਰਸਥਿਤੀਆਂ ਦੀ ਪੈਦਾਵਾਰ ਹੈ ਤੇ ਉਸ ਦੀ ਸੱਟ ਮਨੋਰੋਗਾਂ ਦੀ ਪੈਦਾਵਾਰ ਹੈ। ਇੱਥੇ ਇਹ ਗੱਲ ਵੀ ਸਮਝਣੀ ਚਾਹੀਦੀ ਹੈ ਕਿ ਮਨੋਰੋਗ ਸਿਰਫ਼ ਮਨੁੱਖ਼ਾਂ ਵਿੱਚ ਹੁੰਦੇ ਹਨ ਕਿਉਂਕਿ ਮਨ ਮਨੁੱਖ਼ਾਂ ਕੋਲ ਹੁੰਦਾ ਹੈ। ਜੇਕਰ ਹਲਕਾਅ ਦੀ ਬਿਮਾਰੀ ਵੇਲੇ ਕੁੱਤੇ ਨੂੰ ਪਾਗਲ ਕਿਹਾ ਜਾਂਦਾ ਹੈ ਤਾਂ ਇਹ ਸਾਡਾ ਕਹਿਣ ਦਾ ਢੰਗ ਹੈ, ਵੈਸੇ ਕੁੱਤਾ ਇੱਕ ਵਿਸ਼ਾਣੂ ਕਾਰਣ ਬਿਮਾਰ ਹੁੰਦਾ ਹੈ ਤੇ ਉਸ ਦੇ ਦਿਮਾਗ਼ ਨੂੰ ਸੋਜਿਸ਼ ਹੁੰਦੀ ਹੈ।

ਮਨ ਦੀ ਹੋਂਦ ਬਾਰੇ ਏਨੀ ਕੁ ਸਪਸ਼ਟਤਾ ਤੋਂ ਬਾਅਦ ਆਪਾਂ ਮਨੁੱਖੀ ਮਨ ਨਾਲ ਲਾਲਸਾਵਾਂ ਖ਼ਾਹਿਸ਼ਾਂ ਦੀ ਵੀ ਗੱਲ ਕੀਤੀ ਹੈ। ਕੁਝ ਕਰਨਾ, ਕੁਝ ਸਿਰਜਣਾ ਵੀ ਮਨੁਖੀ ਕਰਮ ਹੈ। ਮਨ ਅਤੇ ਬੁੱਧੀ ਨੂੰ ਵਖਰਾਉਂਦੇ ਹੋਏ ਇੱਕ ਦੂਸਰੇ ਨੂੰ ਪ੍ਰਭਾਵਿਤ ਕਰਨ ਬਾਰੇ ਵੀ ਗੱਲ ਹੋਈ ਹੈ। ਜੇਕਰ ਮਨੁੱਖੀ ਬੁੱਧੀ ਦੇ ਯਾਦਾਸ਼ਤੀ ਅਤੇ ਸਿੱਖਣ ਦੇ ਪਹਿਲੂ ਨੂੰ ਮਨੁੱਖ ਦੀ ਮੁਢਲੀ ਅਵਸਥਾ ਨਾਲ ਜੋੜੀਏ ਤਾਂ ਕਹਿ ਸਕਦੇ ਹਾਂ ਕਿ ਕਿਵੇਂ ਮਨੁੱਖ ਨੇ ਆਪਣੇ ਆਲੇ ਦੁਆਲੇ ਦੇ ਕੁਦਰਤੀ ਵਰਤਾਰਿਆਂ ਨੂੰ ਨੀਝ ਨਾਲ ਤੱਕਿਆ ਤੇ ਫਿਰ ਉਨ੍ਹਾਂ ਤੋਂ ਸਿੱਖਿਆ। ਖੇਤੀਬਾੜੀ, ਪਸ਼ੂ ਪਾਲਣ, ਸੰਦਾਂ ਦੀ ਕਾਢ, ਪਹੀਆ ਤੇ ਹੋਰ...। ਮਨੁੱਖ ਨੇ ਅਸਮਾਨ ਵਿੱਚ ਝਾਤੀ ਮਾਰੀ ਤਾਂ ਸੂਰਜ, ਚੰਦ, ਤਾਰਿਆਂ ਨੂੰ ਦੇਖ ਕੇ ਪ੍ਰਕਿਰਤੀ ਦੇ ਕਈ ਰਹੱਸ ਜਾਣੇ। ਦਿਨ, ਰਾਤ, ਮਹੀਨੇ ਤੇ ਸਾਲਾਂ ਬਾਰੇ ਆਪਣਾ ਗਿਆਨ ਬਣਾਇਆ। ਪਹਿਲਾਂ ਧਰਤੀ ਨੂੰ ਕੇਂਦਰ ਕਿਹਾ, ਫਿਰ ਸੂਰਜ ਨੂੰ ਤੇ ਫਿਰ ਸੂਰਜ-ਚੰਦ ਗ੍ਰਹਿਣ ਦੇ ਭੇਦਾਂ ਨੂੰ ਸਪਸ਼ਟ ਕੀਤਾ। ਮਨੁੱਖ ਨੇ ਪਹਿਲੋ-ਪਹਿਲ ਇਨ੍ਹਾਂ ਵਰਤਾਰਿਆਂ ਲਈ ਆਪਣੀ ਮੁਢਲੀ ਵਿਸ਼ਲੇਸ਼ਣੀ ਬੁੱਧੀ ਮੁਤਾਬਕ ਸੂਰਜ-ਚੰਦ ਗ੍ਰਹਿਣ ਨਾਲ 'ਰਾਹੂ-ਕੇਤੂ' ਦੀ ਕਹਾਣੀ ਜੋੜੀ। ਹੋਰ ਵਰਤਾਰਿਆਂ ਦੀ ਵੀ ਇਸੇ ਤਰ੍ਹਾਂ ਹੀ ਵਿਆਖਿਆ ਕੀਤੀ। ਫਿਰ ਕੁਝ ਰੀਤ-ਰਿਵਾਜ਼, ਕਰਮ ਕਾਂਡ ਜੋੜੇ ਕਿ ਸੂਰਜ ਨੂੰ ਰਾਹੂ ਕੇਤੂ ਨਿਗਲ ਗਏ ਹਨ। ਸ਼ੀਤਲਾ ਮਾਤਾ (ਚੇਚਕ)

ਨਾਰਾਜ਼ ਹੈ। ਇਨ੍ਹਾਂ ਦੇ ਪ੍ਰਕੋਪ ਤੋਂ ਬਚਣ ਲਈ ਦਾਨ-ਪੁੰਨ, ਵਰਤ ਰੱਖੋ। ਅੱਜ ਵਿਗਿਆਨ ਨੇ ਇਸ ਦੇ ਰਹੱਸ ਖੋਲ੍ਹੇ ਹਨ ਪਰ ਰਾਹੂ-ਕੇਤੂ ਅਜੇ ਵੀ ਸਾਡੇ ਨਾਲ ਹਨ। ਇਹ ਰਾਹੂ-ਕੇਤੂ ਸਿਰਫ਼ ਨਾਲ ਹੀ ਨਹੀਂ ਹਨ ਸਗੋਂ ਮਨੁੱਖ਼ੀ ਜ਼ਿੰਦਗੀ ਨੂੰ ਵੀ ਗ੍ਰਹਿਣ ਲਗਾ ਰਹੇ ਹਨ। ਆਪਾਂ ਜ਼ਿਕਰ ਕੀਤਾ ਸੀ ਕਿ ਮਨ ਦੀ ਉਤਪਤੀ ਵਿੱਚ ਉਸ ਅਵਸਥਾ ਦੀ ਭੂਮਿਕਾ ਹੈ ਜਦੋਂ ਕੁਦਰਤੀ ਕ੍ਰਿਆਵਾਂ ਤੇ ਕੁਦਰਤੀ ਸਰੀਰਕ ਲੋੜਾਂ ਤੇ ਰੋਕ ਲਗਦੀ ਹੈ। ਜਦੋਂ ਖ਼ਾਹਿਸ਼ ਪੂਰੀ ਨਹੀਂ ਹੁੰਦੀ ਜਾਂ ਉਸ ਨੂੰ ਗੈਰ ਕੁਦਰਤੀ ਢੰਗ ਨਾਲ ਦਬਾਇਆ ਜਾਂਦਾ ਹੈ। ਇਹ ਦੱਬੀਆਂ ਖਾਹਿਸ਼ਾਂ, ਮਨ ਨੂੰ ਮਾਰਨਾ ਕਈ ਵਾਰ ਲਗਦਾ ਹੈ ਕਿ ਲੋਕੀਂ ਸਾਵੀਂ ਪੱਧਰੀ ਜ਼ਿੰਦਗੀ ਜੀਅ ਰਹੇ ਹਨ। ਉਨ੍ਹਾਂ ਨੇ ਮਨ ਨੂੰ ਸਮਝਾ ਲਿਆ ਹੈ, ਆਪਣੀ ਜ਼ਿੰਦਗੀ ਨੂੰ ਕਿਸਮਤਵਾਦ ਨਾਲ ਜੋੜ ਕੇ ਸੰਤੁਸ਼ਟ ਹਨ ਪਰ ਅਜਿਹਾ ਹੁੰਦਾ ਨਹੀਂ। ਇਹ ਖਾਹਿਸ਼ਾਂ ਕਿਸੇ ਨਾਲ ਕਿਸੇ ਰੂਪ ਵਿੱਚ ਪ੍ਰਗਟ ਜਰੂਰ ਹੁੰਦੀਆਂ ਹਨ। ਉਹ ਨਸ਼ਾ ਹੋ ਸਕਦਾ ਹੈ ਜਾਂ ਲੋਕ ਅਜੀਬੋ ਗਰੀਬ ਕਾਰਨਾਮੇ ਕਰਕੇ ਖ਼ਿੱਚ ਦਾ ਕੇਂਦਰ ਬਣ ਸਕਦੇ ਹਨ ਤੇ ਜਾਂ ਕੱਪੜਿਆਂ, ਵਾਲਾਂ ਵਿੱਚ ਵੀ ਨਵੇਕਲੇ ਦਿਸ ਸਕਦੇ ਹਨ। ਇਸ ਦੀ ਦੂਸਰੀ ਤਸਵੀਰ ਵੀ ਹੈ ਕਿ ਮਨ ਨੂੰ ਸੱਟ ਲੱਗੇ ਤਾਂ ਮਹਾਤਮਾ ਬੁੱਧ ਵੀ ਪੈਦਾ ਹੁੰਦੇ ਹਨ। ਉਹ ਉਦਾਸ ਨਹੀਂ ਹੁੰਦੇ, ਘਰ ਵਿੱਚ ਲੁਕ ਕੇ ਨਹੀਂ ਬੈਠਦੇ। ਉਹ ਸਮੱਸਿਆਵਾਂ ਨੂੰ ਪਛਾਣ ਕੇ, ਚਿੰਤਨ ਦੀ ਸਥਿਤੀ ਵਿੱਚ ਉਨ੍ਹਾਂ ਦੇ ਹੱਲ ਲਈ ਗਿਆਨ ਪ੍ਰਾਪਤੀ ਦਾ ਰਾਹ ਲਭਦੇ ਹਨ। ਉਹ ਸਿਰਫ਼ ਰਾਹ ਹੀ ਨਹੀਂ ਲਭਦੇ ਸਗੋਂ ਉਸ ਰਾਹ ਨੂੰ ਪ੍ਰਚਾਰਨ ਲਈ ਲੋਕਾਂ ਵਿੱਚ ਵੀ ਜਾਂਦੇ ਹਨ।

ਸਾਰੀ ਗੱਲ ਨੂੰ ਸਮੇਟਦੇ ਹੋਏ, ਮਨੁੱਖ਼ੀ ਮਨ ਨੂੰ ਜਾਨਵਰਾਂ ਤੋਂ ਵੱਖਰੀ ਇੱਕ ਵਿਸ਼ੇਸ਼ ਪ੍ਰਾਪਤੀ ਕਹਿੰਦੇ ਹੋਏ, ਮਨ ਨੂੰ ਮਨੁੱਖ਼ ਦੀ ਇੱਕ ਚਾਲਕ ਸ਼ਕਤੀ ਸਮਝਦੇ ਹੋਏ ਤੇ ਇਹ ਸਮਝਦੇ ਹੋਏ ਕਿ ਇਸ ਚਾਲਕ ਸ਼ਕਤੀ ਵਿੱਚ ਸਮਾਜ ਦੇ ਵੱਖ-ਵੱਖ ਪਹਿਲੂਆਂ-ਪਾਤਰਾਂ ਦਾ ਹੱਥ ਹੈ। ਇਹ ਸਮਝੀਏ ਕਿ ਇਸ ਮਨ ਦੀ ਉਸਾਰੀ ਨੂੰ ਸ਼ਕਤੀਸ਼ਾਲੀ ਬਣਾਇਆ ਜਾ ਸਕਦਾ ਹੈ। ਇਹ ਗੱਲ ਪ੍ਰਵਾਨ ਕਰਨੀ ਚਾਹੀਦੀ ਹੈ ਕਿ ਤਰਕਸ਼ੀਲ ਵਿਵੇਕੀ ਦਿਮਾਗ਼ ਦੇ ਵਿਕਾਸ ਦੀ ਉਮਰ ਹਜ਼ਾਰਾਂ ਕੁ ਸਾਲਾਂ ਦੀ ਹੈ ਤੇ ਜੀਵ ਵਿਕਾਸ ਦੀਆਂ ਪ੍ਰਾਪਤੀਆਂ ਲੱਖਾਂ ਕਰੋੜਾਂ ਸਾਲਾਂ ਵਿੱਚ ਸਿਰੇ ਚੜ੍ਹੀਆਂ ਤੇ ਪ੍ਰਪੱਕ ਹੋਈਆਂ ਹਨ। ਜੇਕਰ ਮਨੁੱਖ਼ੀ ਮਨ, ਹਜ਼ਾਰਾਂ ਸਾਲਾਂ ਦਾ ਹੈ ਤਾਂ ਸਾਨੂੰ ਆਸ ਰੱਖਣੀ ਚਾਹੀਦੀ ਹੈ ਕਿ ਅਸੀਂ ਇਸ ਦੀ ਬਣਤਰ ਦੇ ਪੱਖ਼ ਤੋਂ ਹੋਰ ਸੁਚੇਤ ਹੋਈਏ। ਜਿਵੇਂ ਹਰ ਖ਼ੇਤਰ ਵਿੱਚ ਵਿਕਾਸ ਕਰਦੇ ਹੋਏ ਸਾਡਾ ਮੰਤਵ ਹੁੰਦਾ ਹੈ ਕਿ ਮਨੁੱਖ਼ ਸਿਹਤਮੰਦ ਹੋਵੇ, ਚੰਗੀ ਜ਼ਿੰਦਗੀ ਗੁਜ਼ਾਰੇ। ਕਲਾ ਭਵਨ ਦੀ ਗੱਲ ਕਰੀਏ, ਅਸੀਂ ਹਰ ਵਾਰ ਨਵੇਂ ਪ੍ਰਯੋਗ ਕਰਦੇ ਹਾਂ ਕਿ ਮਕਾਨ ਵਿੱਚ ਕੁਦਰਤੀ ਹਵਾ ਤੇ ਰੌਸ਼ਨੀ ਪਹੁੰਚੇ ਤੇ ਹੋਰ ਮਨੁੱਖ਼ੀ ਲੋੜਾਂ ਪੂਰੀਆਂ ਹੋਣ। ਇਸ ਤਰ੍ਹਾਂ ਜੇਕਰ ਮਨ ਦੀ ਉਸਾਰੀ ਸਿਹਤਮੰਦ ਹੋਵੇਗੀ ਤਾਂ ਸਰੀਰ ਦੇ ਸਾਰੇ ਅੰਗ ਦਿਲ, ਦਿਮਾਗ਼ ਤੇ ਜਿਗਰ ਸਿਹਤਮੰਦ ਹੋਣਗੇ ਤੇ ਵਿਅਕਤੀਆਂ ਦਾ ਸਮੂਹਃ ਸਮਾਜ ਸਿਹਤਮੰਦ ਹੋਵੇਗਾ।

ਇਹ ਗੱਲ ਵੀ ਕਰਨੀ ਚਾਹੀਦੀ ਹੈ ਕਿ ਸਮਾਜ ਦੀ ਹੋਂਦ ਅਤੇ ਬਣਤਰ ਵਿੱਚ ਕਮੀਆਂ-ਘਾਟਾਂ ਹਨ। ਆਪਾਂ ਜਾਣਦੇ ਹਾਂ ਕਿ ਮਨੁੱਖ਼ੀ ਬੁੱਧੀ ਅਤੇ ਤਰਕ ਦੇ ਵਿਕਾਸ ਨੇ, ਸਮੇਂ-ਸਮੇਂ ਇਨ੍ਹਾਂ ਕਮੀਆਂ-ਘਾਟਾਂ ਨੂੰ ਪਛਾਣਿਆ ਹੈ ਅਤੇ ਉਸ ਨੂੰ ਹੋਰ ਹੁਸੀਨ ਬਣਾਉਣ ਦੇ ਉਪਰਾਲੇ ਕੀਤੇ ਹਨ। ਮਨ ਦੀ ਪ੍ਰਵਿਰਤੀ ਦੀ ਗੱਲ ਕਰੀਏ ਤਾਂ ਪਤਾ ਲਗਦਾ ਹੈ ਜਿਵੇਂ ਹਰ ਪਾਸੇ ਹਨੇਰਾ ਹੈ। ਨਿਰਾਸ਼ਾ ਹੈ, ਪ੍ਰਮਾਣੂ ਬੰਬ ਹਨ, ਪ੍ਰਦੂਸ਼ਣ ਹੈ, ਧਾਰਮਿਕ ਜਨੂੰਨ ਹੈ ਪਰ ਨਾਲ ਹੀ ਸਮਾਜ ਕਦੇ ਵੀ ਚੰਗੀ ਸੋਚ ਵਾਲੇ ਲੋਕਾਂ ਤੋਂ ਵਿਹੂਣਾ ਨਹੀਂ ਹੁੰਦਾ। ਇੱਕ ਵਿਅਕਤੀ ਨੂੰ ਏਡਜ਼ ਹੁੰਦੀ ਹੈ, ਉਹ ਦੂਸਰਿਆਂ ਨੂੰ ਸੁਚੇਤ ਕਰਦਾ ਹੈ। ਖ਼ੁਦ ਉਦਾਹਰਣ ਬਣ ਕੇ ਵਿਚਰਦਾ ਹੈ। ਦੂਸਰਾ 'ਏਡਜ਼ ਕਲੱਬ' ਬਣਾ ਕੇ ਹੋਰਾਂ ਨੂੰ ਉਸ ਵਿੱਚ ਸ਼ਾਮਲ ਕਰਨ ਬਾਰੇ ਸੋਚਦਾ ਹੈ। ਇੱਕ ਵਿਕਅਤੀ ਸੋਚਦਾ ਹੈ ਕਿ ਮੇਰੀਆਂ ਖਾਹਿਸ਼ਾਂ ਪੂਰੀਆਂ ਨਹੀਂ ਹੋਈਆਂ ਤੇ ਮੈਂ ਕਿਸੇ ਦੂਸਰੇ ਦੀਆਂ ਖਾਹਿਸ਼ਾਂ ਪੂਰੀਆਂ ਨਹੀਂ ਹੋਣ ਦਿਆਂਗਾ। ਦੂਸਰਾ ਕਹਿੰਦਾ ਹੈ, ਮੇਰੀਆਂ ਖਾਹਿਸ਼ਾਂ ਅਧੂਰੀਆਂ ਰਹਿ ਗਈਆਂ, ਘੱਟੋ-ਘੱਟ ਅਗਲੀ ਪੀੜ੍ਹੀ ਦੀਆਂ, ਆਪਣੇ ਭਵਿੱਖ਼ ਦੀਆਂ ਜਰੂਰ ਪੂਰੀਆਂ ਹੋ ਜਾਣ।

ਮਨ ਦੀ ਹੋਂਦ ਦਾ ਪਹਿਲੂ ਇਹ ਵੀ ਹੈ ਕਿ ਅਸੀਂ ਆਪਣੇ ਆਪ ਨਾਲ ਗੱਲਾਂ ਕਰ ਸਕਦੇ ਹਾਂ। ਆਪਣੇ ਆਪ ਨਾਲ ਮੁਖ਼ਾਤਿਬ ਹੋ ਕੇ ਸਵਾਲ-ਜਵਾਬ ਕਰ ਸਕਦੇ ਹਾਂ। ਅਸੀਂ ਇਸ ਪਹਿਲੂ ਤੋਂ ਨਿਵੇਕਲੇ ਹਾਂ, ਜਾਨਵਰਾਂ ਤੋਂ ਵੱਖਰੇ ਤੇ ਇਸ ਤਰ੍ਹਾਂ ਮਨ ਨੂੰ ਹੋਰ ਵਿਕਸਿਤ ਕਰ ਸਕਦੇ ਹਾਂ। ਘੱਟੋ ਘੱਟ ਇੱਕ ਗੱਲ ਤਾਂ ਸਾਰੇ ਮਹਿਸੂਸ ਕਰਨ ਯੋਗ ਹਾਂ ਕਿ ਜਾਨਵਰ ਪੈਦਾ ਹੁੰਦੇ ਹਨ, ਸੌਂਦੇ, ਜਾਗਦੇ, ਖਾਂਦੇ-ਪੀਂਦੇ, ਸੈਕਸ ਰਾਹੀਂ ਅਗਲੇ ਪੀੜ੍ਹੀ ਪੈਦਾ ਕਰਦੇ ਤੇ ਮਰ ਜਾਂਦੇ ਹਨ। ਅਸੀਂ ਇਸ ਤੋਂ ਇੱਕ ਕਦਮ ਤਾਂ ਅੱਗੇ ਸੋਚੀਏ! ਕੁਦਰਤ ਨੇ ਸਾਨੂੰ ਸੋਚਣ, ਸਿੱਖਣ, ਵਿਸ਼ਲੇਸ਼ਣ ਕਰਨ, ਵਿਉਂਤਬੱਧ ਹੋਣ ਦੀ ਸਮਰਥਾ ਦਿੱਤੀ ਹੈ। ਘੱਟੋ ਘੱਟ ਇਸ ਸਮਰਥਾ ਦੇ ਇੱਕ ਪੱਖ ਨੂੰ ਤਾਂ ਗ੍ਰਹਿਣ ਕਰੀਏ ਤੇ ਕਹਿਣ ਜੋਗੇ ਹੋਈਏ ਕਿ ਅਸੀਂ ਇਸ ਵਿਸ਼ੇਸ਼ ਪੱਖ ਤੋਂ ਜਾਨਵਰਾਂ ਤੋਂ ਵੱਖਰੇ ਹਾਂ। ਆਪਣੇ ਆਪ ਨਾਲ ਗੱਲ ਕਰੀਏ ਤੇ ਆਪਣੀ ਭੂਮਿਕਾ ਨਿਰਧਾਰਿਤ ਕਰੀਏ। □

97 ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ
0183-2421006, 98158-08506





# ਵੇਦਾਂਤ ਦਾ ਆਗਮਨ

ਤੁਲਸੀ ਰਾਮ

ਵੇਦਾਂਤ ਫਿਲਾਸ਼ਫ਼ੀ ਨੂੰ ਛੱਡ ਕੇ ਬਾਕੀ 5 ਮਾਨਤਾ ਪ੍ਰਾਪਤ ਹਿੰਦੂ ਦਰਸ਼ਨ ਇਸ ਗੱਲ ਦੇ ਹਾਮੀ ਹਨ ਕਿ 1) ਬ੍ਰਹਿਮੰਡ ਦੀ ਉਤਪਤੀ ਪਦਾਰਥ ਤੋਂ ਹੋਈ ਹੈ। ਜੋ ਸਦੀਵੀ ਹੈ ਅਤੇ ਆਤਮ ਨਿਰਭਰ ਵੀ। 2) ਇਹ ਜੋ ਕੁਝ ਵਿਖਾਈ ਦਿੰਦਾ ਜਾਂ ਮਹਿਸੂਸ ਹੁੰਦਾ ਹੈ ਉਹ ਅਸਲੀਅਤ ਹੈ। 3) ਕੋਈ ਵੀ ਗੈਬੀ ਤਾਕਤ ਨਹੀਂ ਆਦਿ। ਇਹਨਾਂ ਤੋਂ ਇਲਾਵਾ ਚਾਰਵਾਕ, ਜੈਨਮਤ ਅਤੇ ਬੁੱਧ ਮਤ ਰਹਿੰਦੀਆਂ ਹੋਰ ਤਿੰਨ ਭਾਰਤੀ ਫਿਲਾਸ਼ਫ਼ੀਆਂ ਜਿੰਨ੍ਹਾਂ ਨੂੰ ਵੇਦਾਂਤ ਕੁਫ਼ਰ ਕਹਿੰਦਾ ਹੈ, ਉਹ ਵੀ ਬ੍ਰਹਿਮੰਡ ਦੀ ੳਤਪੱਤੀ ਬਾਰੇ ਉੱਪਰ ਦੱਸੇ ਖਿਆਲਾਂ ਤੇ ਵਿਸ਼ਵਾਸ਼ ਕਰਦੀਆਂ ਹਨ। ਇੰਜ ਕੁੱਲ 9 ਭਾਰਤੀ ਫਿਲਾਸ਼ਫ਼ੀਆਂ 'ਚ ਕੇਵਲ ਵੇਦਾਂਤ ਫਿਲਾਸ਼ਫ਼ੀ ਹੀ ਰਹਿ ਜਾਂਦੀ ਹੈ ਜੋ 1) ਬ੍ਰਹਮਾਂ ਨੂੰ ਇੱਕ ਗ਼ੈਬੀ ਤਾਕਤ ਮੰਨਦਿਆਂ ਇਸ ਦੁਨੀਆਂ ਦਾ ਸਿਰਜਣਹਾਰਾ ਮੰਨਦੀ ਹੈ 2) ਇਸ ਦੁਨੀਆਂ ਨੂੰ ਫਰੇਬ ਅਤੇ ਪ੍ਰਲੋਕ ਨੂੰ ਹੀ ਅਸਲੀਅਤ ਸਮਝਦੀ ਹੈ। ਸਵਾਲ ਉੱਠਦਾ ਹੈ ਇਹ ਉਲਟ ਪੋਜੀਸ਼ਨ ਕਿਉਂ? ਕਿਉਂਕਿ ਇਹ ਸਵਾਲ ਵਿਸ਼ਵਾਸ ਆਧਾਰਿਤ ਹੈ। ਇਸ ਲਈ ਸਾਨੂੰ ਮਨੁੱਖੀ ਮਾਨਸਿਕਤਾ ਦਾ ਸ਼ੁਰੂ ਤੋਂ ਅਧਿਐਨ ਕਰਨਾ ਹੋਵੇਗਾ।

ਮਨੁੱਖ ਸਮਾਜੀ ਜਾਨਵਰ ਹੈ। ਇਸ ਦੇ ਪੂਰਵਜ-ਆਦਿ ਮਨੁੱਖ ਗਰੁੱਪ ਬਣਾ ਕੇ ਜਾਨਵਰਾਂ ਵਾਂਗ ਜੰਗਲਾਂ 'ਚ ਰਹਿੰਦੇ ਸਨ। ਉਹਨਾਂ ਵਾਂਗ ਹੀ ਪ੍ਰਕ੍ਰਿਤੀ ਵਿੱਚ ਪੈਦਾ ਹੁੰਦੀਆਂ ਖਾਣ ਦੀਆਂ ਵਸਤਾਂ ਉੱਤੇ ਇਸ ਦਾ ਵੀ ਗੁਜ਼ਰ ਬਸਰ ਸੀ। ਫਰਕ ਇੰਨਾ ਸੀ ਕਿ ਇਹ ਦੂਜੇ ਜਾਨਵਰਾਂ ਤੋਂ ਅਲੱਗ ਪਿਛਲੇ ਕਲ ਨਾਲ ਜੋੜ ਕੇ ਆਉਣ ਵਾਲੇ ਕੱਲ ਬਾਰੇ ਸੋਚਦਾ ਸੀ। ਜਦ ਕਿ ਦੂਜੇ ਜਾਨਵਰਾਂ ਦਾ ਸਾਰਾ ਜੀਵਨ ਉਹਨਾਂ ਦੇ ਵਰਤਮਾਨ ਤੱਕ ਹੀ ਸੀਮਤ ਰਿਹਾ ਅਤੇ ਹੁਣ ਵੀ ਹੈ। ਇਹ ਹੈ ਉਹ ਮਨੁੱਖੀ ਗੁਣ ਜਿਸਨੇ ਇਸ ਨੂੰ ਬੋਲਣਾ ਸਿਖਾਇਆ ਅਤੇ ਦੂਜੇ ਜਾਨਵਰਾਂ ਤੋਂ ਬਿਲਕੁਲ ਅਲੱਗ ਕਰਦਿਆਂ ਮਨੁੱਖੀ ਸਮਾਜ ਦੀ ਸਿਰਜਣਾ ਦਾ ਮੁੱਢ ਬਣਿਆ ਸੀ।

ਆਦਿ ਮਨੁੱਖ ਆਪਣੀ ਖ਼ੁਰਾਕ ਢੂੰਡਣ, ਘੁੰਮਣ ਫਿਰਨ ਦੌਰਾਨ ਅਤੇ ਖ਼ੁਦ ਆਪਣੇ ਰਿਹਾਇਸ਼ੀ ਇਲਾਕੇ 'ਚ ਵੀ ਹਮੇਸ਼ਾ ਇਹ ਪਰਭੱਕਸ਼ੀਆਂ ਤੋਂ ਅਸੁਰੱਖਿਅਤ ਮਹਿਸੂਸ ਕਰਦਾ ਸੀ। ਉਹਨਾਂ ਦਾ ਮੁਕਾਬਲਾ ਕਰਨ ਲਈ ਇਹ ਇਕੱਠੇ ਰਹਿ ਕੇ ਲਾਠੀ ਅਤੇ ਪੱਥਰ ਦੀ ਵਰਤੋਂ ਕਰਦਾ ਸੀ। ਉੱਪਰ ਲਿਖੀ ਸੋਚ ਨੇ ਇਸ ਨੂੰ ਤਿੱਖੇ ਪੱਥਰ ਨੂੰ ਨੇਜ਼ਾ ਬਨਾਉਂਣ ਦਾ ਸੁਝਾਅ ਦਿੱਤਾ। ਜਦ ਤਜਰਬੇ 'ਚ ਅੱਗ ਦੀ ਵਰਤੋਂ ਵੀ ਆ ਗਈ ਤਾਂ ਇਸ ਨੇ ਉਸ ਨੂੰ ਵੀ ਆਪਣੀ ਹਿਫ਼ਾਜਤ ਲਈ ਵਰਤਣਾ ਸ਼ੁਰੂ ਕਰ ਲਿਆ। ਇਦਾਂ ਦੀਆਂ ਜੁਗਤਾਂ ਨਾਲ ਆਦਿ ਮਨੁੱਖ ਹੌਲੇ-ਹੌਲੇ ਪਰਭੱਕਸ਼ੀਆਂ ਉੱਤੇ ਭਾਰੂ ਹੁੰਦਾ ਗਿਆ। ਇੰਜ ਇੱਕ ਵੇਲੇ ਬੇਸਹਾਰਾ ਆਦਿ ਮਨੁੱਖ ਨੇ ਆਪਣੀਆਂ ਜੁਗਤਾਂ ਨਾਲ ਆਪਣੇ ਆਪ ਨੂੰ ਪਹਿਲੇ ਨਾਲੋਂ ਕਾਫ਼ੀ ਸੁਰੱਖਿਅਤ ਕਰ ਲਿਆ ਸੀ। ਫਿਰ ਵੀ ਇਹ ਪ੍ਰਕ੍ਰਿਤੀ ਦੇ ਮੁਕਾਬਲੇ 'ਚ ਬੜਾ ਕਮਜ਼ੋਰ ਰਿਹਾ।

ਇੰਜ ਹੀ ਇਸ ਨੂੰ ਕੁਦਰਤੀ ਬਿਪਤਾਵਾਂ ਦਾ ਵੀ ਸਾਮ੍ਹਣਾ ਕਰਨਾ ਪੈਂਦਾ। ਜਿੰਨ੍ਹਾਂ ਸਾਹਮਣੇ ਇਹ ਆਪਣੇ ਆਪ ਨੂੰ ਬੇਵੱਸ ਮਹਿਸੂਸ ਕਰਦਾ। ਜਿਵੇਂ ਕਿ ਭਾਰੀ ਮੀਂਹ, ਹਨੇਰੀ, ਝੱਖੜ, ਹੜ੍ਹ, ਭੂਚਾਲ ਅਤੇ ਅੱਗ ਉਗਲ੍ਹਦੇ ਪਹਾੜ। ਇਹਨਾਂ ਦੇ ਵਾਪਰਨ ਉੱਤੇ ਇਹ ਆਪਣੇ ਬਚਾਅ ਲਈ ਪਹਿਲੇ ਕੋਈ ੳਟ ਭਾਲਦਾ ਜਾਂ ਖਤਰੇ ਵਾਲੇ ਸਥਾਨ ਤੋਂ ਭੱਜ ਜਾਂਦਾ ਸੀ। ਇਹਨਾਂ ਬਿਪਤਾਵਾਂ ਨੂੰ ਰੋਕ ਸਕਣ ਦਾ ਉਸ ਕੋਲ ਕੋਈ ਉਪਾਅ ਨਹੀਂ ਸੀ। ਇਹਨਾਂ ਦੇ ਰੁਕ ਜਾਣ ਤੇ ਇਹੋ ਮਨੁੱਖੀ ਸੋਚ ਇਸ ਦੇ ਮਨ 'ਚ ਇਹ ਖਿਆਲ ਪੈਦਾ ਕਰਦੀ ਕਿ ਇਹ ਕਿੱਥੇ ਗਾਇਬ ਹੋ ਗਏ? ਅਗਰ ਇਹ ਮੁੜ ਵਾਪਰਦੇ ਤਾਂ ਉਹੋ ਸਵਾਲ ਅੱਗੇ ਤੁਰਦਿਆਂ ਇਹ ਸ਼ਕਲ ਅਖਤਿਆਰ ਕਰ ਲੈਂਦਾ ਕਿ ਇਹ ਇੰਨੀ ਦੇਰ ਕਿੱਥੇ ਠਹਿਰੇ ਰਹੇ ਅਤੇ ਕਿਵੇਂ? ਸੋਚ ਦਾ ਇਹ ਸਿਲਸਲਾ ਨਹੀਂ ਸੀ ਰੁਕਦਾ। ਇਹ ਅੱਗੇ ਤੋਂ ਅੱਗੇ ਤੁਰਦਾ, ਸਵਾਲ ਕਰਦਾ, ਉਸ ਦਾ ਜਵਾਬ ਦਿੰਦਾ ਲੈਂਦਾ, ਫਿਰ ਹੋਰ ਤੇ ਹੋਰ ਸਵਾਲ ਕਰਦਾ। ਇਹ ਮਨੁੱਖ ਦੀ ਜਮਾਂਦਰੂ ਫਿਤਰਤ ਹੈ। ਜਿਸ ਕਰਕੇ ਇਹ ਦੂਜਿਆਂ ਜਾਨਵਰਾਂ ਤੋਂ ਅੱਡ ਹੋਇਆ ਸੀ। ਜਿਵੇਂ ਕਿ ਉੱਪਰ ਲਿਖਿਆ ਗਿਆ ਹੈ ਕਿ ਮਨੁੱਖ ਦੇ ਅਹਿਸਾਸ ਅਤੇ ਸੋਚ ਦੇ ਇਸ ਦਿਮਾਗੀ ਅਮਲ ਤੋਂ ਹੀ ਸ਼ਬਦ ਪੈਦਾ ਹੋਇਆ ਸੀ। ਜੋ ਸੋਚ ਦਾ ਦੂਜਾ ਪਦਾਰਥੀ ਰੂਪ ਹੈ। ਜਿਸ ਕਰਕੇ ਇੱਕ ਵਿਅਕਤੀ ਆਪਣੀ ਸੋਚ ਦੂਜੇ ਨਾਲ ਸਾਂਝੀ ਕਰਦਾ ਹੈ। ਆਦਿ ਮਨੁੱਖ ਦੀ ਇਸ ਦਿਮਾਗੀ ਅਵਸਥਾ ਨੂੰ ਅਸੀਂ ਕੰਪਿਊਟਰ ਵਾਂਗ ਇਸ ਦੀ ਪਹਿਲੀ ਪੀੜ੍ਹੀ ਨਾਲ ਤੁਲਨਾ ਕਰ ਸਕਦੇ ਹਾਂ ਅਤੇ ਅੱਜ ਦੇ ਮਨੁੱਖ ਦੀ ਦਿਮਾਗੀ ਰਫ਼ਤਾਰ ਨੂੰ ਪੈਂਟਿਅਮ-4 ਕਹਿ ਸਕਦੇ ਹਾਂ। ਆਦਿ ਮਨੁੱਖ ਦੀ ਉਸ ਸੋਚ ਨੇ ਇਹ ਸਿੱਟ ਕੱਢਿਆ ਕਿ ਮੀਂਹ, ਹਨੇਰੀ, ਹੜ੍ਹ ਅਤੇ ਭੂਚਾਲ ਆਦਿ ਕੁਦਰਤੀ ਵਰਤਾਰਿਆਂ ਪਿੱਛੇ ਕੁਝ ਸ਼ਕਤੀਆਂ ਹਨ, ਜੋ ਇਹਨਾਂ ਨੂੰ ਭੇਜਦੀਆਂ ਅਤੇ ਵਾਪਸ ਲੈ ਜਾਂਦੀਆਂ ਨੇ। ਆਦਿ ਮਨੁੱਖ ਨੇ ਇਹਨਾਂ ਅਨੁਮਾਨੀਆਂ ਸ਼ਕਤੀਆਂ ਨੂੰ ਸ਼ੇਰ, ਚੀਤਾ ਅਤੇ ਬੈਲ ਆਦਿ ਆਪਣੇ ਤੋਂ ਕਿਤੇ ਤਾਕਤਵਰ ਜਾਨਵਰ ਦੇ ਰੂਪ 'ਚ ਪ੍ਰਗਟਾਉਂਣ ਦਾ ਜਤਨ ਕੀਤਾ ਅਤੇ ਸੱਭਿਯ ਮਨੁੱਖ ਨੇ ਮਨੁੱਖ ਰੂਪ 'ਚ ਮੂਰਤੀਮਾਨ ਕੀਤਾ ਅਤੇ ਉਹਨਾਂ ਨੂੰ ਅਲੱਗ ਅਲੱਗ

ਦੇਵਤਿਆਂ ਦੇ ਨਾਂ ਦਿੱਤੇ ਸਨ ਜਿਵੇਂ ਕਿ ਰਿਗਵੇਦ 'ਚ ਦੇਵਤੇ ਗਿਣੇ ਗਏ ਹਨ। ਮਹੱਤਵਪੂਰਨ ਗੱਲ ਇਹ ਕਿ ਇਹਨਾਂ ਦੇਵਤਿਆਂ ਨੂੰ ਜਾਨਵਰਾਂ ਦੀ ਕੁਰਬਾਨੀ ਦੇ ਕੇ ਜਾਂ ਹੋਰ ਮੰਨਤ ਮੰਗਣ ਖਾਤਰ ਖੁਸ਼ ਰੱਖਣ ਦਾ ਇਹ ਗੁਰ ਵੀ ਲੱਭ ਲਿਆ। ਇਸ ਅਵਿਸ਼ਕਾਰ ਨੇ ਮਨੁੱਖ ਦੀ ਮਾਨਸਿਕ ਤੌਰ 'ਤੇ ਬੜੀ ਹੀ ਸਹਾਇਤਾ ਕੀਤੀ ਸੀ। ਉਹ ਹੁਣ ਵੱਸ ਤੋਂ ਬਾਹਰ ਦੀਆਂ ਔਕੜਾਂ ਵੇਲੇ ਇਨ੍ਹਾਂ ਤੋਂ ਸਹਾਇਤਾ ਲੈ ਸਕਦਾ ਸੀ। ਪਰ ਨਿੱਤ ਦੇ ਕੰਮਾਂ ਲਈ ਨਹੀਂ, ਜੋ ਉਹ ਆਪ ਕਰ ਲੈਂਦਾ ਸੀ। ਇਸ ਕਰਕੇ ਉਸਨੇ ਇਸ 'ਚ ਕਿਸੇ ਗੈਬੀ ਤਾਕਤ ਦੀ ਸਹਾਇਤਾ ਲੈਣ ਦੀ ਕਦੇ ਵੀ ਲੋੜ ਮਹਿਸੂਸ ਨਹੀਂ ਸੀ ਕੀਤੀ। ਇਹ ਹਨ ਉਹ ਕਾਰਨ ਜਿੰਨ੍ਹਾਂ ਨੇ ਤੀਜੀ ਤਾਕਤ ਨੂੰ ਮਨੁੱਖ ਇਤਿਹਾਸ 'ਚ ਜਨਮ ਦਿੱਤਾ ਅਤੇ ਇੰਜ ਵਿਚਾਰਵਾਦ ਦੀ ਨੀਂਹ ਰੱਖੀ ਸੀ। ਇਸ ਧਾਰਨਾ ਨਾਲ ਮਨੁੱਖ ਦਾ ਆਪਾ ਵਿਸ਼ਵਾਸ਼ ਵਧਿਆ ਅਤੇ ਇੰਜ ਉਹ ਮਾਨਸਿਕ ਤੌਰ 'ਤੇ ਬੜਾ ਤਕੜਾ ਮਹਿਸੂਸ ਕਰਨ ਲੱਗਾ। ਇੰਜ ਹੀ ਜਿਵੇਂ ਹੱਥ ਫੜੀ ਲਾਠੀ ਵਾਲਾ ਕਿਸਾਨ ਜਾਂ ਹਥਿਆਰ ਬੰਦ. ਇੱਕ ਲੜਾਕਾ। ਮਨੁੱਖ ਦੀ ਇਸ ਜੁਗਤ ਨੇ ਮਨੁੱਖੀ ਜੀਵਨ ਅਤੇ ਮਨੁੱਖੀ ਇਤਿਹਾਸ ਨੂੰ ਇੱਕ ਨਵਾਂ ਮੋੜ ਦਿੱਤਾ ਸੀ। ਇਸ ਮਾਨਸਿਕ ਸ਼ਕਤੀ ਦਾ ਜਿਸਮਾਨੀ ਸ਼ਕਤੀ ਨਾਲ ਕੋਈ ਮੁਕਾਬਲਾ ਨਹੀਂ। ਜੋ ਵਿਸ਼ਵਾਸ਼ ਦਾ ਰੂਪ ਧਾਰਨ ਕਰਕੇ ਮਨੁੱਖ ਨੂੰ ਅਥਾਹ ਸ਼ਕਤੀ ਦਾ ਮਾਲਕ ਬਣਾ ਦਿੰਦੀ ਹੈ। ਹੱਸਦੇ ਹੱਸਦੇ ਫਾਂਸੀ ਚੜ੍ਹ ਜਾਣ ਪਿੱਛੇ ਵੀ ਇਹੋ ਸ਼ਕਤੀ ਹੁੰਦੀ ਹੈ।

ਜਿਵੇਂ ਕਿ ਉੱਪਰ ਲਿਖਿਆ ਗਿਆ ਕਿ ਹੁਣ ਮਨੁੱਖ ਨੇ ਆਪਣੀ ਕਲਪਨਾ ਅਨੁਸਾਰ ਇਹਨਾਂ ਸ਼ਕਤੀਆਂ ਨੂੰ ਰੂਪ ਦਿੱਤਾ।। ਆਪਣੀ ਹੀ, ਲਿਹਾਜੂ ਅਤੇ ਲਾਲਚੀ ਤਬੀਅਤ ਅਨੁਸਾਰ ਇਸਨੇ ਆਪ ਹੀ ਤਹਿ ਕਰ ਲਿਆ ਕਿ ਦੇਵਤੇ ਕੁਰਬਾਨੀ ਲੈ ਕੇ ਖੁਸ਼ ਹੋ ਜਾਂਦੇ ਹਨ। ਉਹਨਾਂ ਦਾ ਆਦਰ ਮਾਣ ਰੱਖਣ ਲਈ ਉਹਨਾਂ ਦੀ ਪੂਜਾ ਅਰਚਨਾ ਕਰਨਾ ਵੀ ਆਪ ਹੀ ਤਹਿ ਕਰ ਲਿਆ। ਇੱਦਾਂ ਦੇ ਆਪਣੇ ਹਰ ਮਤਲਬੀ ਕਦਮ ਦੀ, ਉਹ ਬੁਤ ਦੀ ਖਾਮੋਸ਼ੀ ਨੂੰ ਪ੍ਰੋੜਤਾ ਸਮਝਦਾ ਰਿਹਾ। ਕਈ ਤਾਂ ਇਸ ਅੰਧ ਵਿਸ਼ਵਾਸ਼ 'ਚ ਇੰਨੇ ਲੀਨ ਹੋ ਜਾਂਦੇ ਕਿ ਮਾਨਸਿਕ ਤੌਰ 'ਤੇ ਉਹ ਆਪਣੇ ਆਪ ਨੂੰ ਭੁਲਾ ਕੇ ਉਸ ਦਾ ਹੀ ਹਿੱਸਾ ਸਮਝਣ ਲੱਗ ਪੈਂਦੇ ਹਨ। ਧੰਨਾ ਭਗਤ, ਮੀਰਾਂ ਬਾਈ ਦੀਆਂ ਮਿਸਾਲਾਂ ਦੇ ਕੇ ਉਹ ਇੰਜ ਤੀਜੀ ਤਾਕਤ ਨੂੰ ਸਿੱਧ ਕਰਨ ਦਾ ਜਤਨ ਕਰਦੇ ਹਨ। ਇਸ ਦੀ ਅਗਲੀ ਇੱਕ ਅਵਸਥਾ ਨੂੰ 'ਹਾਲ' ਦੀ ਅਵਸਥਾ ਵੀ ਕਿਹਾ ਜਾਂਦਾ ਹੈ। ਇਹ ਮਾਨਸਿਕ ਅਵਸਥਾ ਮਾਦੀ ਅਵਸਥਾ ਹੀ ਹੈ। ਕੋਈ ਗੈਬੀ ਤਾਕਤ ਦਾ ਪ੍ਰਗਟਾ ਨਹੀਂ। ਹਾਂ ਉਸ ਅਵਸਥਾ 'ਚ ਮਨੁੱਖ ਨੇ ਵਧੀਆ ਕਵਿਤਾਵਾਂ ਅਤੇ ਲੇਖ ਲਿਖੇ ਅਤੇ ਕਾਢਾਂ ਵੀ ਕੱਢੀਆਂ ਹੋਣਗੀਆਂ। ਵਿਸ਼ਵਾਸ਼ ਅਤੇ ਲਗਨ ਜਦ ਇਕਾਗਰ ਹੋ ਜਾਣ ਤਾਂ ਇੱਦਾਂ ਦੇ ਨਤੀਜੇ ਨਿੱਕਲ ਸਕਦੇ ਹਨ ਅਤੇ ਕਈ ਵਾਰ ਫੁਰਨੇ ਵੀ ਫੁਰਦੇ ਹਨ। ਇਹ ਵੇਰਵਾ ਇੱਥੇ ਇਸ ਕਰਕੇ ਦਿੱਤਾ ਗਿਆ ਹੈ ਕਿ ਤੀਜੀ ਤਾਕਤ ਉੱਤੇ ਵਿਸ਼ਵਾਸ਼ ਦੇ ਅਸਲ ਕਾਰਨਾਂ ਅਤੇ ਮਨੁੱਖੀ ਸੁਭਾਅ ਦੋਨਾਂ ਬਾਰੇ ਕੋਈ ਗਲਤ ਫਹਿਮੀ ਨਾ ਰਹੇ ਅਤੇ ਤੀਜੀ ਤਾਕਤ ਦੇ ਅੱਜ ਮੰਨਣ ਵਾਲੀ ਸਮੁੱਚੀ ਲੁਕਾਈ ਨੂੰ ਹੀ ਮਤਲਬੀ ਅਤੇ ਲਾਲਚੀ ਨਾ ਸਮਝਿਆ ਜਾਵੇ। ਇਹਨਾਂ ਅੰਦਰ ਭਾਰੀ ਤਦਾਦ ਉਹਨਾਂ ਲੋਕਾਂ ਦੀ ਹੈ ਜੋ ਸੱਚੀ-ਮੁੱਚੀ ਅਤੇ ਬਿਨਾਂ ਕਿਸੀ ਜਾਤੀ ਲਾਲਚ ਤੋਂ ਇਹਨਾਂ ਦੇਵੀ ਦੇਵਤਿਆਂ ਤੇ ਵਿਸ਼ਵਾਸ਼ ਕਰਦੇ ਹਨ। ਜਦ ਤੱਕ ਇਹ ਇਸ ਅਵਸਥਾ 'ਚ ਹੁੰਦੇ ਹਨ, ਉਹਨਾਂ ਦਾ ਮਨ ਨਿਰਮਲ ਹੋਣ ਕਾਰਨ ਦਵੇਖ ਅਤੇ ਲਾਲਚ ਤੋਂ ਮੀਲਾਂ ਦੂਰ ਹੁੰਦਾ ਹੈ। ਇਹ ਅਵਸਥਾ ਉਸ ਵਿਸ਼ਵਾਸ ਦੀ ਬੁਨਿਆਦ ਬਣਦੀ ਹੈ। ਪਰ ਅਕਸਰ ਹੁੰਦੀ ਹੈ ਥੋੜ੍ਹ ਚਿਰੀ। ਨਿੱਜੀ ਲਾਭ ਛੇਤੀ ਹੀ ਇਹਨਾਂ ਨਿਰੋਲ ਮਨਾਂ ਨੂੰ ਵੀ ਅਕਸਰ ਗ੍ਰਸ ਲੈਂਦਾ ਹੈ ਅਤੇ ਇਹ ਵਿਸ਼ਵਾਸ ਉਹਨਾਂ ਦੇ ਅਮਲਾਂ ਤੋਂ ਅਲੱਗ ਹੋ ਕੇ ਘਰ 'ਚ ਟੰਗੀ ਇੱਕ ਤਸਵੀਰ ਵਾਂਗ ਬਣ ਕੇ ਰਹਿ ਜਾਂਦਾ ਹੈ।

ਤੀਜੀ ਤਾਕਤ ਉੱਤੇ ਵਿਸ਼ਵਾਸ਼ ਨੇ ਜਿਸ ਫਿਲਾਸਫ਼ੀ ਨੂੰ ਇੱਕ ਹੋਰ ਨਵੇਂ ਰੂਪ 'ਚ ਪੇਸ਼ ਕੀਤਾ ਸੀ ਉੱਥੇ ਮਨੁੱਖੀ ਧਾਰਨਾਵਾਂ ਨੂੰ ਵੀ ਬੜਾ ਪ੍ਰਭਾਵਤ ਕੀਤਾ ਸੀ। ਜਿਵੇਂ ਕਿ ਪਹਿਲੇ ਲਿਖਿਆ ਗਿਆ ਹੈ ਕਿ ਭਾਰਤੀ ਚਿੰਤਨ 'ਚ ਇਹ ਗੱਲ ਰਿਗਵੇਦ ਤੋਂ ਸ਼ੁਰੂ ਹੋਈ ਸੀ। ਜਿਸ ਦੀਆਂ ਦੇਵ ਪਰੰਪਰਾਵਾਂ ਮੂਲ ਰੂਪ 'ਚ ਸੰਸਾਰਕ ਅਤੇ ਪਦਾਰਥਕ ਸਨ। ਇਹ ਦੇਵਤੇ ਮਨੁੱਖਾਂ ਵਾਂਗ ਹੀ ਦੇਹ-ਧਾਰੀ ਸਨ। ਉਹਨਾਂ ਦੀਆਂ ਲੋੜਾਂ ਅਤੇ ਇੱਛਾਵਾਂ ਵੀ ਮਨੁੱਖਾਂ ਵਾਂਗ ਹੀ ਸਨ। ਪਰ ਇਸ ਤੀਜੀ ਸ਼ਕਤੀ ਦੀ ਅਸਲ ਕਾਢ ਉਪਨਿਸ਼ਦਾਂ 'ਚ ਜਾ ਕੇ ਪੂਰਾ ਰੂਪ ਧਾਰਨ ਕਰ ਸਕੀ। ਜਿੱਥੇ ਤੀਜੀ ਤਾਕਤ ਦਾ ਇਹ ਝਉਲਾ ਅਮੂਰਤ ਬ੍ਰਹਮ ਦੇ ਰੂਪ 'ਚ ਪੇਸ਼ ਕੀਤਾ ਗਿਆ। ਆਦਿ ਮਨੁੱਖ ਦੀ ਉਸ ਕਲਪਨਾ ਨੂੰ ਸੱਭਿਯ ਮਨੁੱਖ ਨੇ ਆਖਰੀ ਰੂਪ 'ਚ ਇੰਜ ਮੂਰਤੀਮਾਨ ਕੀਤੀ ਸੀ। ਇਸ ਨਾਲ ਜੜ ਚੇਤਨਾ ਦੋਨਾਂ ਦਾ ਵਿਕਾਸ ਹੋਇਆ ਆਤਮਾ-ਪਰਮਾਤਮਾ ਦਾ ਰਿਸ਼ਤਾ ਕੱਢਿਆ ਗਿਆ। ਸਥਾਪਤ ਲੋਕ ਪ੍ਰਲੋਕ ਦੇ ਸਿਧਾਂਤ ਨੂੰ ਜਿਆਦਾ ਵਿਵੇਕੀ ਬਨਾਉਂਣ ਦਾ ਯਤਨ ਕੀਤਾ ਗਿਆ। ਪੁਨਰ ਜਨਮ, ਮੋਕਸ਼ ਅਤੇ ਕਰਮ ਫਿਲਾਸਫ਼ੀ ਆਦਿ ਇਹ ਸਭ ਮਿਲਾ ਕੇ ਵੇਦਾਂਤ ਫਿਲਾਸਫ਼ੀ ਵਜੋਂ ਆਖਰੀ ਰੂਪ ਧਾਰਨ ਕੀਤਾ ਸੀ। ਇਸ ਅਨੁਸਾਰ ਇਸ ਬ੍ਰਹਿਮੰਡ ਦਾ ਸਿਰਜਣਹਾਰਾ ਵੀ ਇਸੇ ਤੀਜੀ ਤਾਕਤ ਨੂੰ, ਬ੍ਰਹਮ ਦੇ ਰੂਪ 'ਚ ਗਰਦਾਨਿਆ ਗਿਆ। ਇਸ ਨੂੰ ਵਿਚਾਰਵਾਦੀ, ਮਾਇਆਵਾਦੀ ਸੋਚ ਕਿਹਾ ਗਿਆ ਹੈ।

ਮਨੁੱਖੀ ਸੋਚ 'ਚ, 'ਕਿਉਂ' ਅਤੇ 'ਕਿਵੇਂ' ਦੋ ਏਸੇ ਤਰ੍ਹਾਂ ਦੇ ਸ਼ਬਦ ਹਨ ਜੋ ਹਰ ਵਾਕਿਆ, ਵਰਤਾਰੇ ਅਤੇ ਧਾਰਨਾ ਨੂੰ



ਨਿਰੋਲ ਆਪਣੇ ਅਸਲੀ ਰੂਪ 'ਚ ਪੇਸ਼ ਕਰਨ 'ਚ ਬੜੇ ਸਹਾਈ ਹੁੰਦੇ ਹਨ। ਜਿੱਥੇ ਮਨੁੱਖੀ ਮਨ ਨੇ, ਉੱਪਰ ਦੱਸੇ ਵਾਂਗ, ਤੀਜੀ ਤਾਕਤ ਦੀ ਖੋਜ ਕਰ ਲਈ। ਦੂਜੇ ਵਿਅਕਤੀ ਦੇ ਮਨ ਨੇ, ਉਸ ਨੂੰ ਚੁਣੌਤੀ ਦਿੰਦਿਆਂ ਵਿਸ਼ਵਾਸ ਦੀ ਥਾਂ, ਦਲੀਲ ਦਾ ਸਹਾਰਾ ਲਿਆ ਸੀ। ਉੱਪਰ ਦੱਸੇ ਵਾਂਗ ਮਨੁੱਖ ਦਾ ਇਹ ਦਿਮਾਗੀ ਕਰਤੱਬ ਉਸ ਨੂੰ ਇੱਥੇ ਲੈ ਆਇਆ ਕਿ ਤੀਜੀ ਤਾਕਤ ਦਾ ਕੋਈ ਵਜੂਦ ਹੀ ਨਹੀਂ। ਇਸ ਸੋਚ ਅਨੁਸਾਰ ਪਹਿਲੇ ਮਨ ਨੇ ਆਪਣੇ ਇਸ ਝੂਠ ਨੂੰ ਦੁਨੀਆ, ਉਸ ਦੀਆਂ ਵਸਤਾਂ ਦੇ ਸਿਰ ਮੜ੍ਹਨ ਦਾ ਯਤਨ ਕੀਤਾ ਸੀ, ਕਿ ਇਹ ਛਲਾਵਾ ਹਨ। ਦਲੀਲ ਨੂੰ ਪਰਨਾਏ ਇਸ ਮਨੁੱਖੀ ਮਨ ਨੇ ਇਸ ਗੱਲ ਨੂੰ ਬੜੇ ਹੀ ਜ਼ੋਰ ਨਾਲ ਨਕਾਰਿਆ ਸੀ। ਇਹ ਦਲੀਲ ਵੀ ਇੱਕ ਫਿਲਾਸਫ਼ੀ ਦੇ ਰੂਪ 'ਚ ਪੇਸ਼ ਕੀਤੀ ਹੋਈ ਹੈ। ਇਸ ਸੋਚ ਨੂੰ ਪਦਾਰਥਵਾਦੀ ਸੋਚ ਕਿਹਾ ਗਿਆ। ਇੰਜ ਪਦਾਰਥਵਾਦ ਦੀ ਨੀਂਹ ਰੱਖੀ ਗਈ ਸੀ ਅਤੇ ਉਸ ਦਾ ਇੰਜ ਹੀ ਵਿਸਥਾਰ ਹੋਇਆ ਸੀ।

ਇਹ ਹੈ ਮਨੁੱਖੀ ਮਾਨਸਿਕਤਾ ਦੇ ਸਫ਼ਰ ਦਾ ਸੰਖੇਪ ਵਰਨਣ। ਇਸ 'ਚ ਕੇਵਲ ਮਨੁੱਖ ਦੇ ਅਸੁਰੱਖਿਅਤ ਹੋਣ ਦੀ ਭਾਵਨਾ ਤੋਂ ਪੈਦਾ ਹੋਈਆਂ ਹਾਲਤਾਂ ਤੇ ਵਿਚਾਰ ਕੀਤਾ ਗਿਆ ਹੈ। ਜਿੰਨ੍ਹਾਂ ਬਿਪਤਾਵਾਂ ਨੂੰ ਇਹ ਕਾਬੂ ਨਹੀਂ ਕਰ ਸਕਦਾ ਸੀ, ਜੋ ਇਸ ਦੇ ਵੱਸ ਤੋਂ ਬਾਹਰ ਹੁੰਦੀਆਂ ਸਨ। ਉੱਥੇ ਇਸ ਨੇ ਤੀਜੀ ਤਾਕਤ ਦਾ ਅਨੁਮਾਨ ਲਗਾਇਆ ਅਤੇ ਇਸ ਤੋਂ ਇਮਦਾਦ ਮੰਗੀ। ਇਸ ਗੱਲ ਨੇ ਉਸ ਦੇ ਆਪ-ਵਿਸ਼ਵਾਸ 'ਚ ਵੀ ਭਾਰੀ ਵਾਧਾ ਕੀਤੀ ਸੀ। ਕਈ ਵਿਅਕਤੀਆਂ ਦਾ ਮਨ ਦਲੀਲਾਂ 'ਚ ਪੈ ਕੇ ਖੁਦ ਹੀ ਇਸ ਵਿਸ਼ਵਾਸ ਨੂੰ ਚੁਣੌਤੀ ਵੀ ਦਿੰਦਾ ਆਇਆ ਹੈ। ਬਹੁਤੇ ਲੋਕ ਇਸ ਦਾ ਇਸ ਪਾਸੇ ਜਾਂ ਦੂਜੇ ਪਾਸੇ ਦਾ ਫੈਸਲਾ ਨਹੀਂ ਕਰ ਸਕਦੇ। ਇਸ ਦੁਵਿਧਾ 'ਚ ਫਸਿਆ ਮਨੁੱਖ ਆਸਾਨ ਰਾਹ ਕੱਢ ਲੈਂਦਾ ਰਿਹਾ ਜੇ ਤੇ ਤੀਜੀ ਤਾਕਤ ਹੋਈ, ਤਾਂ ਸਾਡੀ ਮੰਨਤ ਮੰਗ ਲੈਣਾ ਠੀਕ, ਜੇ ਨਾ ਕੋਈ ਤਾਂ ਮੰਗੀ ਮੰਨਤ ਸਾਨੂੰ ਕੋਈ ਨੁਕਸਾਨ ਤਾਂ ਪਹੁੰਚਾਉਂਣ ਨਹੀਂ ਲੱਗੀ? ਇਹ ਦਲੀਲ ਦੇ ਕੇ ਉਹ ਮਨ ਪਰਚਾਵਾ ਕਰ ਲੈਂਦਾ। ਇੰਜ ਦੁਵਿਧਾ 'ਚ ਫਸੇ ਲੋਕ Risk Cover ਕਰਨ ਦੀ ਭਾਵਨਾ ਤਹਿਤ ਵਿਸ਼ਵਾਸ ਕਰ ਲੈਣ ਵੱਲ ਨੂੰ ਤੁਰ ਜਾਂਦੇ ਹਨ। ਤੀਜੀ ਤਾਕਤ ਤੇ ਵਿਸ਼ਵਾਸ ਰੱਖਣ ਅਤੇ ਇੰਜ ਦੁਵਿਧਾ 'ਚ ਫਸੇ ਦੋਨਾਂ ਕਿਸਮ ਦੇ ਲੋਕਾਂ ਨੂੰ ਮਿਲਾ ਕੇ ਵਿਸ਼ਵਾਸ ਕਰਨ ਵਾਲਿਆਂ ਦੀ ਗਿਣਤੀ ਦੂਜਿਆਂ ਨਾਲੋਂ ਕਿਤੇ ਵੱਧ ਜਾਂਦੀ ਹੈ। ਫਿਰ ਇਹ ਪਰੰਪਰਾ 'ਚ ਸ਼ਾਮਲ ਹੋ ਜਾਣ ਕਰਕੇ ਇਹ ਵਿਸ਼ਵਾਸ ਮਜ਼ਬੂਤ ਜੜ੍ਹ ਫੜ ਲੈਂਦਾ ਹੈ।

ਇਹ ਹੈ ਉਹ ਅਸਲ ਕਾਰਣ ਜਿਸ ਕਰਕੇ ਵੇਦਾਂਤ ਦੀ ਫਿਲਾਸਫ਼ੀ, ਬਾਕੀ 8 ਫਿਲਾਸਫ਼ੀਆਂ ਉੱਤੇ, ਭਾਰਤੀ ਸਮਾਜ 'ਚ ਛਾਈ ਹੋਈ ਹੈ ਅਤੇ ਇਹੋ ਪਹੁੰਚ ਦੁਨੀਆਂ ਦੇ ਦੂਜੇ ਦੇਸ਼ਾਂ 'ਚ ਵੀ ਹੈ। ਇੰਜ ਸਮੁੱਚੇ ਮਨੁੱਖੀ ਸਮਾਜ ਦੇ ਨਿੱਜੀ ਜੀਵਨ 'ਚ ਦੂਜੇ ਦੇਸ਼ਾਂ 'ਚ ਵੀ ਹੈ। ਸਮੁੱਚੇ ਮਨੁੱਖੀ ਸਮਾਜ ਦੇ ਨਿੱਜੀ ਜੀਵਨ 'ਚ ਰੂੜੀਵਾਦ ਭਾਰੂ ਹੈ। ਵਿਕਸਤ ਦੇਸ਼ ਜੋ ਵਿਗਿਆਨ ਤਕਨਾਲੋਜੀ ਦੀ ਇਜਾਰੇਦਾਰੀ ਰੱਖਦੇ ਹਨ, ਉਹਨਾਂ ਦੀ ਵਸੋਂ ਦੀ ਭਾਰੀ ਗਿਣਤੀ ਵੀਂ, ਇੰਜ ਹੀ ਰੂੜੀਵਾਦੀ ਸੋਚ ਅਤੇ ਅਮਲਾਂ ਦੀ ਮਾਲਕ ਹੈ। ਉੱਪਰ ਦੱਸੇ ਅਨੁਸਾਰ ਮਨੁੱਖ ਦੇ ਅਨੁਮਾਨ ਨੂੰ ਜਦ ਦਲੀਲ ਨੇ ਝੰਜੋੜਿਆ ਤਾਂ "ਇਸ ਦਾ ਹਰਜ ਵੀ ਕੀ ਹੈ" ਦੂਜੀ ਦਲੀਲ ਨੇ ਵਿਚਕਾਰਲਾ ਰਾਹ ਸੁਝਾ ਕੇ ਮਸਲੇ ਨੂੰ ਲਪੇਟ ਦਿੱਤਾ। ਆਮ ਵਿਅਕਤੀ ਪੇਟ ਦੀਆਂ ਲੋੜਾਂ ਤੋਂ ਮਜ਼ਬੂਰ ਇਹਨਾਂ ਰਾਹਵਾਂ ਤੇ ਤੁਰਦਾ ਆਇਆ ਹੈ। ਫਿਰ ਇਸ ਵੱਲੋਂ ਇੱਦਾਂ ਪਗਡੰਡੀਆਂ ਫੜ ਲੈਣਾ ਕੋਈ ਨਵੀਂ ਗੱਲ ਨਹੀਂ। *ਇਸ ਨੇ ਅਨੁਮਾਨ, ਪ੍ਰਮਾਣ ਅਤੇ ਵਿਸ਼ਵਾਸ ਦੇ ਦਰਮਿਆਨ ਦੀ ਸਟੇਜ ਪ੍ਰਮਾਣ ਨੂੰ ਕੱਢ ਕੇ ਅਨੁਮਾਨ ਅਤੇ ਵਿਸ਼ਵਾਸ ਦਾ ਜੋੜ ਮੇਲ ਕਰਵਾ ਦਿੱਤਾ ਸੀ।*

ਦੋ ਸ਼ਬਦਾਂ 'ਚ ਇਹ ਹੈ ਕਹਾਣੀ ਸਮਾਜ 'ਚ ਵੇਦਾਂਤ ਫ਼ਿਲਾਸਫ਼ੀ ਦੇ ਭਾਰੂ ਹੋਣ ਦੀ। □

## ਸਹਾਇਤਾ

**ਜ਼ੋਨ ਚੰਡੀਗੜ੍ਹ ਲਈ ਸਹਾਇਤਾ**

1. ਜਰਨੈਲ ਕ੍ਰਾਂਤੀ 500/-
(ਪੋਤਰੇ ਤੇ ਪੋਤਰੀ ਦੇ ਜਨਮ ਦਿਨ ਤੇ)

**ਇਕਾਈ ਮੁਹਾਲੀ ਲਈ ਸਹਾਇਤਾ**

1. ਸ਼੍ਰੀਮਤੀ ਪਤਵੰਤ ਕੌਰ ਸ.ਸ.ਮਿਸਟ੍ਰੈੱਸ 1000/
ਸ.ਹ.ਸ.ਪੜਛ (ਬੇਟੇ ਮਨਿੰਦਰ ਸਿੰਘ ਦੀ ਯਾਦ 'ਚ)
2. ਅਵਤਾਰ ਤਾਰੀ ਅਟਵਾਲ ਇੰਗਲੈਂਡ 500/-

**ਇਕਾਈ ਫਗਵਾੜਾ**

1. ਰਣਜੀਤ ਯੂ.ਕੇ. 3100/-
2. ਮਾਸਟਰ ਗਿਆਨ ਚੰਦ 1000/-
(ਆਪਣੀ ਸੇਵਾ ਮੁਕਤੀ 'ਤੇ)

## ਮੁੱਖ ਦਫ਼ਤਰ ਨੂੰ ਸਹਾਇਤਾ

1. ਮਾਸਟਰ ਰਾਜ ਕੁਮਾਰ 500/-
(ਸੇਵਾ ਮੁਕਤੀ ਤੇ)

## ਭੁੱਲ ਦੀ ਸੋਧ

ਜੁਲਾਈ-ਅਗਸਤ ਅੰਕ ਵਿੱਚ ਟੀ.ਵੀ.ਸੀਰੀਅਲ ਫੰਡ ਵਿੱਚ ਛਪੇ ਪਰਮਜੀਤ ਕੌਰ ਪਤਨੀ ਪਮਜੀਤ ਸਿੰਘ ਦੀ ਜਗ੍ਹਾ ਪਰਮਜੀਤ ਕੌਰ ਪਤਨੀ ਸ੍ਰੀ ਹਰਦੀਪਸਿੰਘ ਹੰਢਿਆਇਆ ਅਤੇ ਰਛਪਾਲ ਸਿੰਘ ਕਾਉਂਕੇ (ਮੋਗਾ) ਦੀ ਥਾਂ ਰਛਪਾਲ ਸਿੰਘ ਰਾਊਕੇ (ਮੋਗਾ) ਪੜ੍ਹਿਆ ਜਾਵੇ।

# ਧਾਰਮਿਕ ਆਸਥਾ ਦਾ ਵਪਾਰੀਕਰਨ



ਸੁਮੀਤ ਸਿੰਘ

**ਇਹ ਸਾਡੇ ਭਾਰਤੀ ਲੋਕਾਂ ਦੀ ਪਿਛਾਂਹ ਖਿੱਚੂ ਮਾਨਸਿਕਤਾ ਦਾ ਹੀ ਨਤੀਜਾ ਹੈ ਕਿ 110 ਕਰੋੜ ਦੀ ਆਬਾਦੀ ਵਾਲੇ ਸਾਡੇ ਦੇਸ਼ ਵਿੱਚ ਸਿਰਫ਼ 9 ਲੱਖ ਦੇ ਲਗਭਗ ਵਿਦਿਅਕ ਸੰਸਥਾਵਾਂ ਅਤੇ 6 ਲੱਖ ਹਸਪਤਾਲ ਤੇ ਸਿਹਤ ਕੇਂਦਰ ਹਨ ਜਦ ਕਿ ਵੱਖ ਵੱਖ ਧਰਮਾਂ ਦੇ ਧਾਰਮਿਕ ਸਥਾਨਾਂ ਦੀ ਗਿਣਤੀ 15 ਲੱਖ ਤੋਂ ਵੀ ਵੱਧ ਹੈ।**

ਸਾਡੇ ਹੁਕਮਰਾਨ ਦੇਸ਼ ਵਿੱਚ ਵਿਕਾਸ ਹੋਣ ਦੇ ਭਾਵੇਂ ਲੱਖਾਂ ਦਾਅਵੇ ਕਰੀ ਜਾਣ ਪਰ ਅਸਲ ਸੱਚਾਈ ਇਹ ਹੈ ਕਿ ਵਿਕਾਸ ਦੇ ਲਾਭ ਸਮਾਜ ਦੇ ਲੋੜਵੰਡ ਵਰਗਾਂ ਤੱਕ ਪਹੁੰਚਣ ਦੀ ਬਜਾਏ ਸਿਰਫ ਪੂੰਜੀਪਤੀ ਪਰਿਵਾਰਾਂ ਨੂੰ ਹੀ ਹਾਸਿਲ ਹੋਏ ਹਨ। ਪੈਸੇ ਦੀ ਕਾਣੀ ਵੰਡ ਕਾਰਨ ਹੀ ਮੱਧ ਵਰਗ ਅਤੇ ਹੇਠਐ ਵਰਗ ਵਿੱਚ ਜਨਮ ਲੈਣ ਵਾਲੇ ਲੋਕ ਕੁਝ ਨਵਾਂ ਸਿਰਜਣ ਦੀ ਬਜਾਏ ਸਿਰਫ਼ ਜੀਵਨ ਦੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਲਈ ਸਾਰੀ ਉਮਰ ਸੰਘਰਸ਼ ਕਰਦੇ ਹੋਏ ਹੀ ਇਸ ਜਹਾਨ ਤੋਂ ਤੁਰ ਜਾਂਦੇ ਹਨ।

ਇਸ ਤੱਥ ਤੋਂ ਮੁਨੱਕਰ ਨਹੀਂ ਹੋਇਆ ਜਾ ਸਕਦਾ ਕਿ ਸਾਡੇ ਦੇਸ਼ ਵਿੱਚ ਗਿਣਤੀ ਲੋਕ ਭਾਵੇਂ ਉਹ ਕਿਸੇ ਵੀ ਵਰਗ, ਕੌਮ, ਜਾਤ, ਇਲਾਕੇ, ਲਿੰਗ, ਧਰਮ ਜਾਂ ਨਸਲ ਨਾਲ ਸੰਬੰਧ ਰੱਖਦੇ ਹੋਣ, ਪੀੜੀ ਦਰ ਪੀੜੀ ਧਾਰਮਿਕ ਪ੍ਰਵਿਰਤੀ ਦੇ ਧਾਰਨੀ ਹਨ। ਅਜਿਹੀ ਮਾਨਸਿਕਤਾ ਦੇ ਧਾਰਨੀ ਲੋਕ ਆਪਣੇ ਜਾਂ ਪਰਿਵਾਰ ਉੱਤੇ ਆ ਰਹੀ ਕਿਸੇ ਵੀ ਸਮੱਸਿਆ, ਸਕੰਟ ਜਾਂ ਬਿਮਾਰੀ ਦੇ ਮੂਲ ਕਾਰਨਾਂ ਨੂੰ ਸਮਝਣ ਅਤੇ ਉਹਨਾਂ ਦਾ ਸਾਰਥਿਕ ਹੱਲ ਲੱਭਣ ਦੀ ਬਜਾਏ ਧਾਰਮਿਕ ਪਾਠ-ਪੂਜਾ ਕਰਨ, ਦਾਨ-ਪੁੰਨ ਕਰਨ, ਜੋਤਿਸ਼-ਰਾਸ਼ੀਫਲ ਉੱਤੇ ਵਿਸ਼ਵਾਸ਼ ਕਰਨ, ਵਿਸ਼ੇਸ਼ ਧਾਰਮਿਕ ਚਿੰਨ੍ਹ ਜਾਂ ਧਾਗਾ-ਤਵੀਤ ਪਹਿਨਣ ਅਤੇ ਤੀਰਥ ਯਾਤਰਾ ਉੱਤੇ ਜਾਣ ਲਈ ਤਿਆਰ ਬਰ ਤਿਆਰ ਰਹਿੰਦੇ ਹਨ। ਸਮੱਸਿਆ ਤੇ ਬਿਮਾਰੀ ਦੇ ਮੂਲ ਕਾਰਨ ਕੋਈ ਹੋਰ ਹੀ ਹੁੰਦੇ ਹਨ ਪਰ ਉਸ ਦਾ ਹੱਲ ਧਾਰਮਿਕ ਆਸਥਾ ਵਿੱਚੋਂ ਲੱਭਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਵੱਖ-ਵੱਖ ਧਾਰਮਿਕ ਗ੍ਰੰਥ, ਧਾਰਮਿਕ ਪ੍ਰਚਾਰਕ, ਮੀਡੀਆ ਅਤੇ ਸਮਾਜ ਦਾ ਪਿਛਾਂਹ ਖਿੱਚੂ ਅਧਿਆਤਮਵਾਦੀ ਮਾਹੌਲ ਅਜਿਹੇ ਲੋਕਾਂ ਨੂੰ ਪ੍ਰਮਾਤਮਾ, ਕਿਸਮਤ ਅਤੇ ਪਿਛਲੇ ਜਨਮਾਂ ਦੇ ਕਰਮਾਂ ਉੱਤੇ ਸਬਰ ਸੰਤੋਖ ਨਾਲ ਟੇਕ ਰੱਖਣ ਦੀ ਨਸੀਹਤ ਕਰਦੇ ਹਨ। ਉਦਾਹਰਣ ਦੇ ਤੌਰ 'ਤੇ ਰੱਬ ਦੇ ਘਰ ਦੇਰ ਹੈ ਅੰਧੇਰ ਨਹੀ, ਕਿਸਮਤ ਤੇ ਕਰਮਾਂ ਤੋਂ ਬਗੈਰ ਕੁਝ ਨਹੀਂ ਮਿਲਦਾ, ਪ੍ਰਮਾਤਮਾ ਨੂੰ ਇਹੋ ਮੰਜੂਰ ਸੀ ਉਸਦੀ ਮਰਜੀ ਬਗੈਰ ਪੱਤਾ ਵੀ ਨਹੀਂ ਹਿੱਲਦਾ, ਰੱਬ ਉੱਤੇ ਭਰੋਸਾ ਰੱਖੋ, ਸਭ ਠੀਕ ਹੋ ਜਾਵੇਗਾ, ਵਾਹਿਗੁਰੂ ਨੇ ਇੰਨੇ ਹੀ ਸਵਾਸ ਲਿਖੇ ਸਨ, ਜਿਸਨੇ ਪੈਦਾ ਕੀਤਾ ਹੈ ਉਹੀ ਇਸਦਾ ਪਾਲਣ-ਪੋਸ਼ਣ ਕਰੇਗਾ, ਰੱਬ ਦੀ ਲਾਠੀ ਬੇਅਵਾਜ਼ ਹੁੰਦੀ ਹੈ ਆਦਿ ਦੀਆਂ ਨਸੀਹਤਾਂ ਨਾਲ ਮਨੁੱਖ ਦੀ ਧਾਰਮਿਕ ਆਸਥਾ ਨੂੰ ਅਡੋਲ ਰੱਖਣ ਦੀ ਪੂਰੀ-ਪੂਰੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਕਈ ਡਾਕਟਰ ਵੀ ਕਈ ਵਾਰ ਗੰਭੀਰ ਬਿਮਾਰੀਆਂ ਦੇ ਰੋਗੀਆਂ ਦਾ ਇਲਾਜ ਕਰਦੇ ਸਮੇਂ ਮਰੀਜ ਦੇ ਵਾਰਸਾਂ ਨੂੰ ਇਹ ਕਹਿ ਕੇ ਖਹਿੜਾ ਛੁਡਾ ਲੈਂਦੇ ਹਨ ਕਿ 'ਮੈਂ ਤਾਂ ਦਵਾਈ ਦੇ ਦਿੱਤੀ ਹੈ, ਬਾਕੀ ਉਸ ਪ੍ਰਮਾਤਮਾ ਦੇ ਹੱਥ ਹੈ।' ਪਰ ਸਾਰੇ ਅਧਿਆਤਮਵਾਦੀ ਅੰਧ ਵਿਸ਼ਵਾਸੀ ਨੁਸਖੇ ਅਜ਼ਮਾਂ ਲੈਣ ਤੋਂ ਬਾਅਦ ਵੀ ਜਦੋਂ ਲੋਕਾਂ ਨੂੰ ਆਪਣੀਆਂ ਸਮੱਸਿਆਵਾਂ ਅਤੇ ਬਿਮਾਰੀਆਂ ਦਾ ਕੋਈ ਦੈਵੀ ਹੱਲ ਹੁੰਦਾ ਨਜ਼ਰ ਨਹੀਂ ਆਉਂਦਾ ਤਾਂ ਕਮਜ਼ੋਰ ਤੇ ਬਿਮਾਰ ਮਾਨਸਿਕਤਾ ਦੇ ਸ਼ਿਕਾਰ ਅਜਿਹੇ ਲੋਕ ਅਖੌਤੀ ਸਾਧਾਂ-ਸੰਤਾਂ, ਸਿਆਣਿਆਂ, ਪਾਖੰਡੀ ਬਾਬਿਆਂ, ਜੋਤਸ਼ੀਆਂ ਅਤੇ ਤਾਂਤਰਿਕਾਂ ਦੇ ਚੁੰਗਲ ਵਿੱਚ ਫਸ ਕੇ ਆਪਣੀ ਲੁੱਟ ਕਰਵਾਉਣ ਦੇ ਨਾਲ-ਨਾਲ ਮਾਨਸਿਕ ਰੋਗੀ ਵੀ ਬਣ ਜਾਂਦੇ ਹਨ ਅਤੇ ਕਈ ਵਾਰ ਤਾਂ ਖੁਦਕਸ਼ੀ ਕਰਨ ਦੀ ਨੌਬਤ ਵੀ ਆ ਜਾਂਦੀ ਹੈ।

ਸਾਡੇ ਦੇਸ਼ ਵਿੱਚ ਸਾਰੇ ਛੋਟੇ ਵੱਡੇ ਸ਼ਹਿਰਾਂ ਅਤੇ ਕਸਬਿਆਂ ਵਿੱਚ ਲੋਕਾਂ ਦੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ, ਕਲੇਸ਼ ਅਤੇ ਬਿਮਾਰੀਆਂ ਦਾ ਆਪਣੀਆਂ ਕਥਿਤ ਗੈਬੀ ਸ਼ਕਤੀਆਂ ਨਾਲ ਹੱਲ ਇਲਾਜ ਕਰਨ ਦਾ ਦਾਅਵਾ ਕਰਨ ਵਾਲੇ ਪਾਖੰਡੀ ਬਾਬੇ, ਸਾਧ, ਸਿਆਣੇ, ਤਾਂਤਰਿਕ ਤੇ ਜੋਤਸ਼ੀ ਸਰਕਾਰੀ ਸਰਪ੍ਰਸਤੀ ਹੇਠ ਆਪਣੀਆਂ ਲੁੱਟ ਦੀਆਂ ਦੁਕਾਨਾਂ ਸ਼ਰੇਆਮ ਖੋਲ੍ਹੀ ਬੈਠੇ ਹਨ। ਇਹ ਅਖੌਤੀ ਡਾਕਟਰ ਭੋਲੇ-ਭਾਲੇ ਅਤੇ ਬੇਵੱਸ ਲੋਕਾਂ ਨੂੰ ਉਹਨਾਂ ਦੀਆਂ ਸਮੱਸਿਆਵਾਂ ਅਤੇ ਬਿਮਾਰੀਆਂ ਦੇ ਮੁਕੰਮਲ ਖਾਤਮੇ ਲਈ ਵਿਸ਼ੇਸ਼ ਕਿਸਮ ਦੇ ਮਹਿੰਗੇ ਕਦਰਾਕਸ਼ ਪੱਥਰ, ਕੀਮਤੀ ਨਗ, ਧਾਗੇ ਤਵੀਤ, ਲਾਕੇਟ ਅਤੇ ਮਾਲਾਵਾਂ ਆਦਿ ਪਹਿਨਣ ਦੀਆਂ ਨਸੀਹਤਾਂ ਕਰਦੇ ਹਨ। ਹੋਰ ਵੀ ਦਿਲਚਸਪ ਗੱਲ ਇਹ ਹੈ ਕਿ ਇੰਨਾ ਪਾਖੰਡੀਆਂ ਵੱਲੋਂ ਲੋਕਾਂ ਦਾ ਇੰਨਾ ਕੀਮਤੀ ਨਗਾਂ, ਪੱਥਰਾਂ ਅਤੇ ਤਵੀਤਾਂ ਉੱਤੇ ਭਰੋਸਾ ਬਹਾਲ ਕਰਵਾਉਂਣ ਲਈ ਉਹਨਾਂ ਦੇ ਏਜੰਟ ਬਣੇ ਕੁਝ ਸਿੱਖੇ ਸਿਖਾਏ ਕਥਿਤ ਮਰੀਜ਼ਾਂ ਨੂੰ ਉਹਨਾਂ ਦੇ ਸਾਹਮਣੇ ਪੇਸ਼ ਕੀਤਾ ਜਾਂਦਾ ਹੈ ਜੋ ਬੜੀ ਚਲਾਕੀ ਨਾਲ ਇਹਨਾਂ ਨਗਾਂ ਦੇ ਪਹਿਨਣ ਨਾਲ



ਆਪਣੀਆਂ ਖਾਹਿਸ਼ਾਂ ਤੇ ਮੰਨਤਾਂ ਪੂਰੀਆਂ ਹੋਣ ਦਾ ਦਾਅਵਾ ਕਰਕੇ ਹਨ ਪਰ ਇਨ੍ਹਾਂ ਦੇ ਕਥਿਤ ਦਾਅਵਿਆਂ ਵਿੱਚ ਜ਼ਰਾ ਜਿੰਨੀ ਵੀ ਸੱਚਾਈ ਨਹੀਂ ਹੁੰਦੀ।

ਮੌਜੂਦਾ ਵਿਗਿਆਨ ਤੇ ਤਕਨਾਲੋਜੀ ਦੇ ਯੁੱਗ ਵਿੱਚ ਸਭ ਤੋਂ ਵੱਡੀ ਤਰਾਸਦੀ ਇਹ ਹੈ ਕਿ ਸੱਚਾਈ ਖੋਜਣ ਅਤੇ ਲੋਕਤੰਤਰ ਦਾ ਚੌਥਾ ਥੰਮ੍ਹ ਕਹਾਉਣ ਵਾਲੇ ਪ੍ਰਿੰਟ ਤੇ ਬਿਜਲਈ ਮੀਡੀਏ ਦਾ ਇੱਕ ਵੱਡਾ ਹਿੱਸਾ ਇੰਨਾ ਕੀਮਤੀ ਰੁਦਰਾਕਸ਼ ਪੱਥਰਾਂ, ਲਾਕੇਟਾਂ ਅਤੇ ਧਾਗੇ ਤਵੀਤਾਂ ਨੂੰ ਵੇਚਣ ਵਾਲੀਆਂ ਦੁਕਾਨਾਂ ਦੀ ਗੈਰ ਕਾਨੂੰਨੀ ਇਸ਼ਤਿਹਾਰਬਾਜੀ ਕਰਕੇ ਜਿੱਥੇ ਆਪਣੇ ਵਪਾਰਕ ਹਿੱਤਾਂ ਨੂੰ ਤਰਜ਼ੀਹ ਦੇ ਰਿਹਾ ਹੈ ਉੱਥੇ ਹੀ ਭੋਲੇ ਭਾਲੇ ਲੋਕਾਂ ਨੂੰ ਅੰਧ ਵਿਸ਼ਵਾਸ਼ੀ ਤੇ ਕਿਸਮਤਵਾਦੀ ਬਣਾ ਕੇ ਉਹਨਾਂ ਦੀ ਲੁੱਟ ਵੀ ਕਰਵਾ ਰਿਹਾ ਹੈ। ਅਧਿਆਤਮਵਾਦ ਦੀ ਆੜ ਹੇਠ ਇੰਨਾਂ ਵੱਲੋਂ ਲੋਕਾਂ ਨੂੰ ਗੁੰਮਰਾਹ ਕੀਤੇ ਜਾਣ ਦਾ ਢੰਗ ਵੀ ਬੜਾ ਚਲਾਕੀ ਭਰਪੂਰ ਹੁੰਦਾ ਹੈ। ਸਭ ਤੋਂ ਪਹਿਲਾਂ ਤਾਂ ਇੰਨਾਂ ਵੱਲੋਂ ਸਮਾਜ ਦੇ ਵੱਖ-ਵੱਖ ਵਰਗਾਂ, ਉਮਰ ਅਤੇ ਕਿੱਤਿਆਂ ਨਾਲ ਸੰਬੰਧਿਤ ਔਰਤਾਂ, ਮਰਦਾਂ, ਲੜਕੇ, ਲੜਕੀਆਂ, ਬਜੁਰਗਾਂ ਅਤੇ ਵਿਦਿਆਰਥੀਆਂ ਦੇ ਮੂੰਹੋਂ ਵੱਖ ਵੱਖ ਕਿਸਮ ਦੀਆਂ ਸਮੱਸਿਆਵਾਂ, ਪ੍ਰੇਸ਼ਾਨੀਆਂ ਅਤੇ ਬਿਮਾਰੀਆਂ ਨਾਲ ਪੀੜਤ ਹੋਣ ਦੀ ਇਹ ਝੂਠੀ ਬਿਆਨਬਾਜੀ ਕਰਵਾਈ ਜਾਂਦੀ ਹੈ ਜਿਵੇਂ ਕਿ ਮੈਂ ਪਹਿਲਾਂ ਬਹੁਤ ਪ੍ਰੇਸ਼ਾਨ ਸੀ, ਬਿਮਾਰ ਸੀ, ਪੜ੍ਹਾਈ ਵਿੱਚ ਮਨ ਨਹੀਂ ਲੱਗਦਾ ਸੀ, ਘਰ ਵਾਲੀ/ਘਰ ਵਾਲੇ ਨਾਲ ਨਹੀਂ ਬਣਦੀ ਸੀ, ਨੌਕਰੀ ਨਹੀਂ ਮਿਲਦੀ ਸੀ, ਵਪਾਰ ਵਿੱਚ ਘਾਟਾ ਪੈ ਰਿਹਾ ਸੀ, ਸਿਹਤ ਨਹੀਂ ਬਣਦੀ ਸੀ, ਹਰ ਕੰਮ ਵਿਗੜ ਜਾਂਦਾ ਸੀ, ਘਰ ਵਿੱਚ ਕਲੇਸ਼ ਰਹਿੰਦਾ ਸੀ, ਸਵੈ ਵਿਸ਼ਵਾਸ਼ ਦੀ ਘਾਟ ਸੀ, ਤਰੱਕੀ ਨਹੀਂ ਹੁੰਦੀ ਸੀ, ਮਨ ਖਿਝਿਆ-ਖਿਝਿਆ ਰਹਿੰਦਾ ਸੀ ਵਗੈਰਾ-ਵਗੈਰਾ ਪਰ ਜਦੋਂ ਤੋਂ ਇਹ ਨਗ,ਪੱਥਰ, ਮਾਲਾ, ਲਾਕੇਟ ਪਹਿਨਿਆ ਹੈ ਉਸਦੀ ਹਰ ਸਮੱਸਿਆ, ਚਿੰਤਾ, ਪ੍ਰੇਸ਼ਾਨੀ ਅਤੇ ਬਿਮਾਰੀ ਦੂਰ ਹੋ ਗਈ ਹੈ ਅਤੇ ਜੀਵਨ ਵਿੱਚ ਹਰ ਪਾਸੇ ਖੁਸ਼ਹਾਲੀ ਆ ਗਈ ਹੈ। ਇਸ ਝੂਠੇ ਛਲਾਵੇ ਤੋਂ ਬਾਅਦ ਕਿਸੇ ਪ੍ਰਸਿੱਧ ਫਿਲਮੀ ਐਕਟਰ/ਐਕਟਰਸ ਜਾਂ ਧਾਰਮਿਕ ਸਖਸ਼ੀਅਤ ਵੱਲੋਂ ਇਸ ਨੂੰ ਚਮਤਕਾਰੀ ਰੁਦਰਾਕਸ਼ ਅਤੇ ਕਾਮਯਾਬੀ ਦਾ ਖਜ਼ਾਨਾ ਕਹਿ ਕੇ ਦਰਸ਼ਕਾਂ ਨੂੰ ਇਸ ਨੂੰ ਹਜ਼ਾਰਾਂ ਰੁਪਏ ਵਿੱਚ ਖਰੀਦ ਕੇ ਪਹਿਨਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਹੋਰ ਵੀ ਹੁਸ਼ਿਆਰੀ ਦੀ ਗੱਲ ਇਹ ਹੈ ਕਿ ਇੰਨਾ ਅਖੌਤੀ ਚਮਤਕਾਰੀ ਪੱਥਰਾਂ ਤੇ ਲਾਕੇਟਾਂ ਵਿੱਚ ਧਾਰਮਿਕ ਦੇਵੀ ਦੇਵਤਿਆਂ ਗੁਰੂਆਂ, ਪੀਰਾਂ ਦੀਆਂ ਫੋਟੋਆਂ ਜੜਾ ਕੇ ਆਪਣੇ ਵਪਾਰਕ ਹਿੱਤਾ ਲਈ ਧਾਰਮਿਕ ਆਸਥਾ ਦਾ ਸਹਾਰਾ ਲਿਆ ਜਾਂਦਾ ਹੈ ਤਾਂ ਕਿ ਧਾਰਮਿਕ ਤੇ ਅੰਧ ਵਿਸ਼ਵਾਸੀ ਮਾਨਸਿਕਤਾ ਦੇ ਲੋਕਾਂ ਨੂੰ ਧਾਰਮਿਕ ਭਾਵਨਾਵਾਂ ਦੀ ਆੜ ਹੇਠ ਆਪਣੇ ਚੁੰਗਲ ਵਿੱਚ ਫਸਾਇਆ ਜਾ ਸਕੇ।

ਆਪਣੇ ਆਲੇ ਦੁਆਲੇ ਵਿਚਰ ਰਹੇ ਵੱਖ ਵੱਖ ਵਰਗਾਂ, ਧਰਮਾਂ, ਕਿੱਤਿਆਂ ਅਤੇ ਜਾਤਾਂ ਦੇ ਲੋਕਾਂ ਨੂੰ ਜੇਕਰ ਜਰਾ ਗਹੁ ਨਾਲ ਦੇਖਿਆ ਜਾਵੇ ਤਾਂ ਇਹ ਤੱਥ ਸਪਸ਼ਟ ਹੁੰਦਾ ਹੈ ਕਿ ਅਖੌਤੀ ਤਾਂਤਰਿਕਾਂ, ਬਾਬਿਆਂ, ਜੋਤਸ਼ੀਆਂ ਅਤੇ ਧਾਰਮਿਕ ਪ੍ਰਚਾਰਕਾਂ ਦੇ ਅੰਧ ਵਿਸ਼ਵਾਸੀ ਤੇ ਅਧਿਆਤਮਵਾਦੀ ਪ੍ਰਚਾਰ ਤੋਂ ਗੁੰਮਰਾਹ ਹੋ ਕੇ 100 ਵਿਚੋਂ 90 ਪ੍ਰਤੀਸ਼ਤ ਲੋਕਾਂ ਨੇ ਕੋਈ ਨਾ ਕੋਈ ਧਾਗਾ-ਤਵੀਤ, ਲਾਕੇਟ, ਨਗ, ਪੱਥਰ, ਮਟਕਾ, ਮੂੰਗਾ ਜਾਂ ਕੋਈ ਵਿਸ਼ੇਸ਼ ਧਾਰਮਿਕ ਚਿੰਨ੍ਹ ਜਰੂਰ ਪਹਿਨਿਆ ਹੋਵੇਗਾ। ਅਜਿਹੇ ਅੰਧ ਵਿਸ਼ਵਾਸੀ ਲੋਕਾਂ ਨੇ ਕਦੇ ਵੀ ਕਿਸੇ ਮੁਕਾਮ ਉੱਤੇ ਇਸ ਤੱਥ ਨੂੰ ਪਰਖਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਇੰਨ੍ਹਾਂ ਧਾਗੇ, ਤਵੀਤਾਂ, ਨਗਾਂ, ਪੱਥਰਾਂ ਜਾਂ ਧਾਰਮਿਕ ਚਿੰਨ੍ਹਾਂ ਨੂੰ ਪਹਿਨਣ ਜਾਂ ਨਾ ਪਹਿਨਣ ਨਾਲ ਉਹਨਾਂ ਨੂੰ ਕਦੇ ਕੋਈ ਫਾਇਦਾ ਜਾਂ ਨੁਕਸਾਨ ਹੋਇਆ ਹੈ ਜਾਂ ਨਹੀਂ? ਜੇ ਵਿਗਿਆਨਕ ਦ੍ਰਿਸ਼ਟੀਕੋਲ ਤੋਂ ਪਰਖਿਆ ਜਾਵੇ ਤਾਂ ਇਹ ਹਕੀਕਤ ਸਾਹਮਣੇ ਆਉਂਦੀ ਹੈ ਕਿ ਅਜਿਹੇ ਅਖੌਤੀ ਚਮਤਕਾਰੀ ਪੱਥਰਾਂ-ਤਵੀਤਾਂ ਨੂੰ ਪਹਿਨਣ ਨਾਲ ਜਾਂ ਧਾਰਮਿਕ ਪਾਠ-ਪੂਜਾ ਤੇ ਦਾਨ-ਪੁੰਨ ਕਰਨ ਨਾਲ ਨਾ ਤਾਂ ਕਿਸੇ ਸਮੱਸਿਆ, ਸੰਕਟ, ਕਲੇਸ਼ ਨੂੰ ਖਤਮ ਕੀਤਾ ਜਾ ਸਕਦਾ ਹੈ, ਨਾ ਕਿਸੇ ਬਿਮਾਰੀ ਨੂੰ ਠੀਕ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਕਿਸੇ ਖਾਹਿਸ਼ ਦੀ ਪੂਰਤੀ ਕੀਤੀ ਜਾ ਸਕਦੀ ਹੈ। ਇਸ ਸੰਬੰਧ ਵਿੱਚ ਸਾਡਾ ਇਹ ਜਾਣ ਲੈਣਾ ਵੀ ਜਰੂਰੀ ਹੈ ਕਿ ਕਿਸੇ ਵੀ ਵਿਅਕਤੀ ਵੱਲੋਂ ਕਥਿਤ ਚਮਤਕਾਰੀ ਪੱਥਰਾਂ, ਨਗਾ, ਧਾਗੇ, ਤਵੀਤਾਂ, ਪਵਿੱਤਰ ਜਲ ਜਾਂ ਰਾਖ ਤੇ ਹੋਰ ਰਹੱਸਮਈ ਢੰਗਾਂ ਨਾਲ ਕਿਸੇ ਬਿਮਾਰੀ ਦਾ ਇਲਾਜ ਕਰਨਾ ਜਾਂ ਸਮੱਸਿਆ ਨੂੰ ਖਤਮ ਕਰਨ ਦਾ ਦਾਅਵਾ ਕਰਨਾ ਡਰਗਜ਼ ਤੇ ਮੈਜਿਕ ਕੈਮਡੀਜ਼ ਇਤਰਾਜ਼ਯੋਗ ਇਸ਼ਤਿਹਾਰਬਾਜੀ ਐਕਟ 1954 ਦੀ ਸਰਾਸਰ ਉਲੰਘਣਾ ਹੈ ਅਤੇ ਇਹ ਸਜ਼ਾਯੋਗ ਅਪਰਾਧ ਹੈ।

ਇਸ ਤੋਂ ਇਲਾਵਾ ਧਾਰਮਿਕ ਆਸਥਾ ਦੀ ਆੜ ਹੇਠ ਵੱਖ ਵੱਖ ਧਰਮਾਂ ਦੇ ਧਾਰਮਿਕ ਸਥਾਨਾਂ ਵਿੱਚ ਰੋਜ਼ਾਨਾਂ ਲੱਖਾਂ ਕਰੋੜਾਂ ਰੁਪਏ ਦੇ ਫੁੱਲ, ਮਾਲਾਵਾਂ, ਨਾਰੀਅਲ, ਸਿਰੋਪੇ, ਰੁਮਾਲੇ, ਚਾਦਰਾਂ, ਧਾਗੇ-ਤਵੀਤ, ਪ੍ਰਸ਼ਾਦ ਅਤੇ ਪਾਠ-ਪੂਜਾ ਨਾਲ ਸਬੰਧਿਤ ਸਮੱਗਰੀ ਚੜ੍ਹਾਵੇ ਦੇ ਰੂਪ ਵਿੱਚ ਚੜ੍ਹਾਈ ਜਾਂਦੀ ਹੈ। ਧਾਰਮਿਕ ਸਥਾਨਾਂ ਦੀ ਨਵ-ਉਸਾਰੀ ਲਈਦਾਨ ਦੇ ਰੂਪ ਵਿੱਚ ਕਰੋੜਾਂ ਰੁਪਏ ਦਾ ਇਮਾਰਤੀ ਸਾਜੋ-ਸਾਮਾਨ, ਸੋਨਾ-ਚਾਂਦੀ ਅਤੇ ਨਕਦ ਚੜ੍ਹਾਵਾ ਧਾਰਮਿਕ ਆਸਥਾ ਦੇ ਆਧਾਰ ਅਤੇ ਵਪਾਰ ਨੂੰ ਹੋਰ ਵੀ ਜ਼ਿਆਦਾ ਮਜ਼ਬੂਤ ਕਰ ਰਿਹਾ ਹੈ। ਵੱਖ-ਵੱਖ ਧਰਮਾਂ ਦੇ ਧਾਰਮਿਕ ਗ੍ਰੰਥਾਂ ਦੀ ਪ੍ਰਚਾਰ ਸਮੱਗਰੀ ਧਾਰਮਿਕ ਚਿੰਨ੍ਹਾਂ ਦੀ ਵਿੱਕਰੀ ਅਤੇ ਧਾਰਮਿਕ ਸਮਾਰੋਹਾਂ ਤੇ ਯਾਤਰਾਵਾਂ ਲਈ ਇਕੱਠਾ ਕੀਤਾ

ਜਾਂਦਾ ਕਰੋੜਾ ਰੁਪਏ ਦਾ ਦਾਨ ਧਾਰਮਿਕ ਭਾਵਨਾਵਾਂ ਦੀ ਆੜ ਹੇਠ ਕੀਤੇ ਜਾ ਰਹੇ ਵਪਰ ਦਾ ਹੀ ਇੱਕ ਲੁਕਵਾਂ ਰੂਪ ਹੈ ਜਿਸਨੂੰ ਧਾਰਮਿਕ ਸੰਸਥਾਵਾਂ ਅਤੇ ਪੂੰਜੀਪਤੀ ਘਰਾਣਿਆਂ ਵੱਲੋਂ ਸਰਕਾਰੀ ਸਰਪ੍ਰਸਤੀ ਹੇਠ ਬੜੇ ਹੀ ਯੋਜਨਾ ਬੱਧ ਢੰਗ ਨਾਲ ਚਲਾਇਆ ਜਾ ਰਿਹਾ ਹੈ। ਕਿੰਨੀ ਹੈਰਾਨਗੀ ਅਤੇ ਦੁੱਖ ਦੀ ਗੱਲ ਹੈ ਕਿ ਕਿਸੇ ਪਿੰਡ ਜਾਂ ਮੁਹੱਲੇ ਵਿੱਚ ਕੋਈ ਸਕੂਲ, ਹਸਪਤਾਲ ਜਾਂ ਲਾਇਬ੍ਰੇਰੀ ਹੋਵੇ ਭਾਵੇ ਨਾ ਹੋਵੇ ਪਰ ਉੱਥੇ ਕਿਸੇ ਨਾ ਕਿਸੇ ਧਰਮ, ਜਾਤ ਨਾਲ ਸੰਬੰਧਤ ਧਾਰਮਿਕ ਸਥਾਨ ਜਾਂ ਡੇਰਾ ਜਰੂਰ ਮਿਲ ਜਾਵੇਗਾ। ਇਹ ਸਾਡੇ ਭਾਰਤੀ ਲੋਕਾਂ ਦੀ ਪਿਛਾਂਹ ਖਿੱਚੂ ਮਾਨਸਿਕਤਾ ਦਾ ਹੀ ਨਤੀਜਾ ਹੈ ਕਿ 110 ਕਰੋੜ ਦੀ ਆਬਾਦੀ ਵਾਲੇ ਸਾਡੇ ਦੇਸ਼ ਵਿੱਚ ਸਿਰਫ਼ 9 ਲੱਖ ਦੇ ਲਗਭਗ ਵਿਦਿਅਕ ਸੰਸਥਾਵਾਂ ਅਤੇ 6 ਲੱਖ ਹਸਪਤਾਲ ਤੇ ਸਿਹਤ ਕੇਂਦਰ ਹਨ ਜਦ ਕਿ ਵੱਖ ਵੱਖ ਧਰਮਾਂ ਦੇ ਧਾਰਮਿਕ ਸਥਾਨਾਂ ਦੀ ਗਿਣਤੀ 15 ਲੱਖ ਤੋਂ ਵੀ ਵੱਧ ਹੈ।

ਪਿਛਲੇ ਕੁਝ ਸਾਲਾਂ ਤੋਂ ਸਾਡੇ ਦੇਸ਼ ਦੇ ਹਰ ਛੋਟੇ-ਵੱਡੇ ਸ਼ਹਿਰ ਵਿੱਚ ਵੱਖ ਵੱਖ ਧਰਮਾਂ ਦੇ ਧਰਮ ਪ੍ਰਚਾਰਕਾਂ, ਗੁਰੂਆਂ, ਯੋਗੀਆਂ, ਬਾਪੂਆਂ, ਸੰਤਾਂ, ਸਵਾਮੀਆਂ, ਸਾਧਵੀਆਂ ਆਦਿ ਵੱਲੋਂ ਲੋਕਾਂ ਵਿੱਚ ਧਰਮ ਪ੍ਰਚਾਰ ਦੀ ਆੜ ਹੇਠ ਕਈ ਕਈ ਦਿਨ ਕੀਤੇ ਜਾਣ ਵਾਲੇ ਵਿਸ਼ੇਸ਼ ਧਾਰਮਿਕ ਸਮਾਗਮ ਵੀ ਹੁਣ ਧਾਰਮਿਕ ਆਸਥਾ ਦੇ ਵਪਾਰ ਦਾ ਰੂਪ ਧਾਰਨ ਕਰ ਚੁੱਕੇ ਹਨ। ਲੋਕਾਂ ਨੂੰ ਅਧਿਆਤਮਕਵਾਦ, ਈਸ਼ਵਰਵਾਦ ਅਤੇ ਕਿਸਮਤਵਾਦ ਦੇ ਅੰਧ ਵਿਸ਼ਵਾਸਾਂ ਵਿੱਚ ਫਸਾਉਂਣ ਵਾਲੇ ਅਜਿਹੇ ਸਮਾਗਮਾਂ ਨੂੰ ਸਰਕਾਰੀ ਅਫਸਰਸ਼ਾਹੀ, ਸਿਆਸਤਦਾਨਾਂ ਅਤੇ ਮੀਡੀਏ ਦੀ ਸਰਪ੍ਰਸਤੀ ਹਾਸਿਲ ਹੁੰਦੀ ਹੈ ਕਿਉਂਕਿ ਇਹ ਨਹੀਂ ਚਾਹੁੰਦੇ ਕਿ ਲੋਕ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਕੇ ਲੋਕ ਵਿਰੋਧੀ ਹਾਕਮ ਜਮਾਤਾਂ ਵਿਰੁੱਧ ਸੰਘਰਸ਼ ਦੀ ਸ਼ੁਰੂਆਤ ਕਰਨਦੇ ਕਾਬਿਲ ਬਣ ਸਕਣ।

ਇਸ ਤੋਂ ਇਲਾਵਾ ਸਰਕਾਰੀ ਤੇ ਗੈਰ ਸਰਕਾਰੀ ਜ਼ਮੀਨਾ ਉੱਤੇ ਨਜ਼ਾਇਜ ਕਬਜ਼ੇ ਕਰਕੇ ਧਾਰਮਿਕ ਸਥਾਨਾਂ ਅਤੇ ਮਜ਼ਾਰਾਂ ਦੀ ਉਸਾਰੀ ਕਰਨ ਦਾ ਰੁਝਾਨ ਵੀ ਧਾਰਮਿਕ ਆਸਥਾ ਨੂੰ ਇੱਕ ਫਾਇਦੇਮੰਦ ਵਪਾਰ ਦੇ ਰੂਪ ਵਿੱਚ ਵਿਕਸਤ ਕਰ ਰਿਹਾ ਹੈ। ਵੱਖ ਵੱਖ ਟੀ.ਵੀ. ਚੈਨਲ ਜੋਤਿਸ਼, ਰਾਸ਼ੀਫਲ, ਵਸਤੂ ਸ਼ਾਸ਼ਤਰ, ਸ਼ਨੀ ਦੇਵਤਾ, ਕਾਲ ਸਰੂਪ, ਕਾਲ ਦੋਸ਼, ਕਾਲਪਨਿਕ ਕਥਾ ਕਹਾਣੀਆਂ ਅਤੇ ਹੋਰ ਕਈ ਤਰ੍ਹਾਂ ਦੇ ਰਹੱਸਮਈ ਅਤੇ ਅੰਧ-ਵਿਸ਼ਵਾਸੀ ਪ੍ਰੋਗਰਾਮਾਂ ਦਾ ਰੋਜ਼ਾਨਾ ਸਿੱਧਾ ਪ੍ਰਸਾਰਣ ਕਰਕੇ ਆਪਣੇ ਅਤੇ ਧਾਰਮਿਕ ਆਸਥਾ ਦੇ ਵਪਾਰ ਨੂੰ ਮਜ਼ਬੂਤੀ ਪ੍ਰਦਾਨ ਕਰ ਰਹੇ ਹਨ।

ਹਜ਼ਾਰਾਂ ਮੀਲਾਂ ਤੋਂ ਚੱਲ ਕੇ ਆਪਣਾ ਕੀਮਤੀ ਸਮਾਂ, ਪੈਸਾ ਤੇ ਸ਼ਕਤੀ ਬਰਬਾਦ ਕਰਕੇ ਦੇਵੀ-ਦੇਵਤਿਆ, ਗੁਰੂਆਂ, ਪੀਰਾਂ ਅਤੇ ਅਖੌਤੀ ਪ੍ਰਮਾਤਮਾ ਦਾ ਆਸ਼ੀਰਵਾਦ ਪ੍ਰਾਪਤ ਕਰਨ ਜਾਂਦੇ ਨਿਰਦੋਸ਼ ਸ਼ਰਧਾਲੂ ਤੀਰਥ ਯਾਤਰਾਵਾਂ ਦੌਰਾਨ ਅਤੇ ਧਾਰਮਿਕ ਸਥਾਨਾਂ ਵਿੱਚ ਭਗਦੜ ਮੱਚਣ ਅਤੇ ਦਹਿਸ਼ਤੀ ਹਮਲਿਆਂ ਵਿੱਚ ਮੌਤ ਦੇ ਮੂੰਹ ਵਿੱਚ ਕਿਉਂ ਚਲੇ ਜਾਂਦੇ ਹਨ? ਕਮਜ਼ੋਰ ਮਾਨਸਿਕਤਾ ਦੇ ਲੋਕਾਂ ਵੱਲੋਂ ਕੀਮਤੀ ਰੁਦਰਾਕਸ਼ ਪੱਥਰ, ਨਗ, ਲਾਕੇਟ, ਧਾਗੇ, ਤਵੀਤ ਅਤੇ ਵਿਸ਼ੇਸ਼ ਧਾਰਮਿਕ ਚਿੰਨ੍ਹ ਪਹਿਨਣ ਦੇ ਬਾਵਜੂਦ ਅਤੇ ਪੰਡਿਤਾਂ, ਪਾਦਰੀਆਂ, ਮੌਲਵੀਆਂ, ਭਾਈਆਂ ਅਤੇ ਜੋਤਸ਼ੀਆਂ ਵੱਲੋਂ ਵਧੀਆ ਭਵਿੱਖ ਬਾਣੀਆਂ ਕਰਨ ਦੇ ਬਾਵਜੂਦ ਵੀ ਉਹਨਾਂ ਦੀਆਂ ਮੰਨਤਾਵਾਂ, ਕਾਮਨਾਵਾਂ, ਸਮੱਸਿਆਵਾਂ ਪੂਰੀਆਂ ਕਿਉਂ ਨਹੀਂ ਹੁੰਦੀਆਂ? ਵਿਆਹਾਂ ਮੌਕੇ ਪੰਡਿਤਾਂ, ਜੋਤਸ਼ੀਆਂ ਦੁਆਰਾ ਸ਼ੁਭ ਦਿਨ ਕੱਢਣ, ਜਨਮ ਦੇਵੇ, ਕੁੰਡਲੀਆਂ ਮਿਲਾਉਂਣ ਅਤੇ ਧਾਰਮਿਕ ਰਸਮਾਂ ਤੇ ਪਾਠ ਪੂਜਾ ਕਰਨ ਦੇ ਬਾਵਜੂਦ ਹਾਦਸਿਆਂ, ਘਰੇਲੂ ਝਗੜਿਆਂ ਅਤੇ ਤਲਾਕਾਂ ਦੀ ਗਿਣਤੀ ਕਿਉਂ ਵਧਦੀ ਜਾ ਰਹੀ ਹੈ? ਧਾਰਮਿਕ ਸਥਾਨਾਂ ਵਿੱਚ (ਮੰਨ ਲਈਏ ਜੇਕਰ ਕਿਸੇ ਅਖੌਤੀ ਭਗਵਾਨ ਦੀ ਹੋਂਦ ਮੌਜੂਦ ਹੈ) ਦੇਵੀ ਦੇਵਤਿਆਂ ਦੀਆਂ ਮੂਰਤੀਆਂ ਚੋਰੀ ਹੋਣ, ਧਾਰਮਿਕ ਗ੍ਰੰਥਾਂ ਨੂੰ ਅੱਗਾਂ ਲੱਗਣ, ਦਹਿਸ਼ਤੀ ਹਮਲੇ ਹੋਣ, ਕਤਲ, ਬਲਾਤਕਾਰ ਅਤੇ ਕਰੋੜਾਂ ਰੁਪਏ ਦੇ ਘਪਲੇ ਹੋਣ ਵਰਗੀਆਂ ਅਪਰਾਧਕ ਘਟਨਾਵਾਂ ਕਿਉਂ ਵਾਪਰ ਜਾਂਦੀਆਂ ਹਨ? ਤਕਰੀਬਨ ਹਰ ਘਰ, ਦੁਕਾਨ, ਦਫ਼ਤਰ ਯਾਨਿ ਹਰ ਜਗ੍ਹਾ ਉੱਤੇ ਧਾਰਮਿਕ ਦੇਵੀ-ਦੇਵਤਿਆਂ, ਗੁਰੂਆਂ, ਪੀਰਾਂ-ਫਕੀਰਾਂ ਦੀ ਰੋਜ਼ਾਨਾਂ ਪਾਠ-ਪੂਜਾ, ਆਰਤੀ, ਅਰਦਾਸ ਕਰਕੇ ਸਮੱਸਿਆਵਾਂ, ਬੁਰਾਈਆਂ ਤੇ ਬਿਮਾਰੀਆਂ ਖਤਮ ਹੋਣ ਦੀ ਆਸ ਕੀਤੀ ਜਾਂਦੀ ਹੈ ਪਰ ਫਿਰ ਵੀ ਸਾਡੇ ਦੇਸ਼ ਦੇ ਲੋਕਾਂ ਦੀਆਂ ਜਿਊਣ ਹਾਲਤਾਂ ਉਸ ਅਖੌਤੀ ਪ੍ਰਮਾਤਮਾ ਦੀ ਕ੍ਰਿਪਾ ਨਾਲ ਸੁਧਰਨ ਦੀ ਬਜਾਏ ਦਿਨੋ ਦਿਨ ਹੋਰ ਬਦਤਰ ਕਿਉਂ ਹੁੰਦੀਆਂ ਜਾਂ ਰਾਹੀਆਂ ਹਨ? ਸਾਡੇ ਦੇਸ਼ ਦੇ ਲੋਕ ਦੁਨੀਆਂ ਵਿੱਚ ਸਭ ਤੋਂ ਵੱਧ ਧਾਰਮਿਕ ਹੋਣ ਦੇ ਬਾਵਜੂਦ ਭ੍ਰਿਸ਼ਟਾਚਾਰ, ਬੇਈਮਾਨੀ, ਝੂਠ, ਰਿਸ਼ਵਤਖੋਰੀ, ਮਿਲਾਵਟ ਖੋਰੀ, ਟੈਕਸ ਚੋਰੀ, ਦਾਜ-ਦਹੇਜ ਅਤੇ ਭਰੂਣ ਹੱਤਿਆ ਆਦਿ ਵਰਗੀਆਂ ਸਮਾਜਕ ਬੁਰਾਈਆਂ ਅਪਨਾਉਣ ਵਿੱਚ ਸਭ ਤੋਂ ਵੱਧ ਮੋਹਰੀ ਕਿਉਂ ਹਨ?

ਅਜਿਹੇ ਗੰਭੀਰ ਅਤੇ ਮਹੱਤਵਪੂਰਨ ਸਵਾਲਾਂ ਦਾ ਜੇਕਰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਇਹ ਸੱਚਾਈ ਉੱਭਰ ਕੇ ਸਾਹਮਣੇ ਆਵੇਗੀ ਕਿ ਇਸ ਦੁਨੀਆਂ ਜਾਂ ਆਸਮਾਨ ਉੱਤੇ ਕੋਈ ਵੀ ਅਜਿਹੀ ਗੈਬੀ ਜਾਂ ਅਧਿਆਤਕਵਾਦੀ ਤਾਕਤ ਮੌਜੂਦ ਨਹੀਂ ਹੈ ਜੋ ਸਾਡੇ ਨਾਲ ਹੋ ਰਹੇ ਜੁਲਮਾਂ, ਜਿਆਦਤੀਆਂ, ਨਾਇਨਸਾਫ਼ੀਆਂ,



ਨਾਬਰਾਬਰੀਆਂ, ਹਾਦਸਿਆਂ, ਬਿਮਾਰੀਆਂ ਅਤੇ ਸਾਡੀਆਂ ਸਮੱਸਿਆਵਾਂ ਦਾ ਖਾਤਮਾ ਕਰ ਸਕੇ।

ਸਾਡੇ ਦੇਸ਼ ਨੇ ਬੇਸ਼ੱਕ ਵਿਕਸਤ ਵਿਗਿਆਨ ਤੇ ਤਕਨਾਲੋਜੀ ਦੀ ਮੱਦਦ ਨਾਲ ਚੰਦਰਮਾ ਉੱਤੇ ਪਹੁੰਚ ਕਰ ਲਈ ਹੈ ਪਰ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੇ ਮਾਮਲੇ ਵਿੱਚ ਅਸੀਂ ਅਜੇ ਬਹੁਤ ਜਿਆਦਾ ਪਿੱਛੜੇਪਣ ਦਾ ਸ਼ਿਕਾਰ ਹਾਂ। ਅੰਧ ਵਿਸ਼ਵਾਸ ਦੀ ਦਲਦਲ ਵਿੱਚ ਫਸੀ ਧਾਰਮਿਕ ਆਸਥਾ ਸਾਡੀ ਜ਼ਿੰਦਗੀ ਦੀ ਸਭ ਤੋਂ ਵੱਡੀ ਕਮਜੋਰੀ ਬਣ ਚੁੱਕੀ ਹੈ। ਇਹ ਸਾਡੀ ਖੁਦਗਰਜ਼ ਮਾਨਸਿਕਤਾ ਹੀ ਹੈ ਕਿ ਵਿਗਿਆਨ ਦੀਆਂ ਖੋਜੀਆਂ ਆਧੁਨਿਕ ਸਹੂਲਤਾਂ ਨੂੰ ਤਾਂ ਅਸੀਂ ਰੋਜ਼ਾਨਾ ਦਿਨ ਰਾਤ ਮਾਣਦੇ ਹਾਂ ਪਰ ਉਸੇ ਵਿਗਿਆਨਕ ਸੋਚ ਨੂੰ ਅਪਨਾਉਣ ਤੋਂ ਇਨਕਾਰੀ ਹੋਏ ਪਏ ਹਾਂ। ਸਾਡੇ ਲਈ ਇਹ ਗੱਲ ਗੰਭੀਰਤਾ ਨਾਲ ਵਿਚਾਰ ਕਰਨ ਵਾਲੀ ਹੈ ਕਿ ਸਾਡੀ ਧਾਰਮਿਕ ਮਾਨਸਿਕਤਾ ਦੇ ਨਤੀਜੇ ਵਜੋਂ ਸਮਾਜ ਵਿੱਚ ਇੱਕ ਅਜਿਹੀ ਵਿਹਲੜ ਜਮਾਤ ਪੈਦਾ ਹੋ ਰਹੀ ਹੈ ਜਿਹੜੀ ਧਾਰਮਿਕ ਆਸਥਾ ਨੂੰ ਕਾਰੋਬਾਰ ਵਿੱਚ ਬਦਲ ਕੇ ਸਾਡੀ ਹੱਕ ਹਲਾਲ ਦੀ ਕਮਾਈ ਨਾਲ ਹਰ ਤਰ੍ਹਾਂ ਦੀ ਐਸ਼ ਪ੍ਰਸਤੀ ਕਰ ਰਹੀ ਹੈ।ਇਸ ਲਈ ਸਾਡਾ ਸਾਰਿਆਂ ਦਾ ਫਰਜ ਬਣਾ ਹੈ ਕਿ ਅਸੀਂ ਪ੍ਰਗਤੀਸ਼ੀਲ ਗਿਆਨ, ਵਿਗਿਆਨ, ਚਿੰਤਨ ਅਤੇ ਸੰਘਰਸ਼ ਨੂੰ ਆਪਣੀ ਜਿੰਦਗੀ ਦਾ ਅਹਿਮ ਹਿੱਸਾ ਬਣਾਈਏ ਅਤੇ ਧਾਰਮਿਕ ਆਸਥਾ ਦੀ ਬਜਾਏ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਕੇ ਬਰਾਬਰੀ ਉੱਤੇ ਆਧਾਰਿਤ ਇੱਕ ਲੋਕ ਪੱਖੀ, ਪ੍ਰਗਤੀਸ਼ੀਲ ਅਤੇ ਖੁਸ਼ਹਾਲ ਢਾਂਚੇ ਦੀ ਸਥਾਪਤੀ ਲਈ ਲਗਾਤਾਰ ਸੁਹਿਰਦ ਯਤਨ ਕਰੀਏ। □ 0183-2220588

## ---ਸ਼ੋਕ ਸਮਾਗਮ---

ਮਾਝਾ ਜੋਨ ਤੇ ਤਰਕਸ਼ੀਲ ਆਗੂ ਮੁਖਵਿੰਦਰ ਸਿੰਘ ਚੋਹਲਾ ਦੀ ਮਾਤਾ ਪ੍ਰੀਤਮ ਕੌਰ ਦੀ ਮੌਤ ਤੇ ਸਾਰੇ ਰਸਮੋ ਰਿਵਾਜ਼ਾਂ ਨੂੰ ਤਿਲਾਂਜਲੀ ਦੇ ਕੇ ਸਾਦੇ ਢੰਗ ਨਾਲ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ ਜਿਸ ਵਿੱਚ ਸੁਸਾਇਟੀ ਦੇ ਸੂਬਾਈ ਆਗੂ ਬਲਵਿੰਦਰ ਬਰਨਾਲਾ ਮੁੱਖ ਵਕਤਾ ਵਜੋਂ ਪਹੁੰਚੇ। ਉਨ੍ਹਾਂ ਮੌਤ ਉਪਰੰਤ ਪਾਏ ਜਾਂਦੇ ਅੰਧਵਿਸ਼ਵਾਸਾਂ ਤੇ ਕਲਪਿਤ ਸਵਰਗ ਨਰਕ ਬਾਰੇ ਵਿਸਥਾਰ ਨਾਲ ਦੱਸਿਆ। ਸਮਾਗਮ ਨੂੰ ਹੋਰਨਾਂ ਤੋਂ ਇਲਾਵਾ ਹੇਮ ਰਾਜ ਸਟੈਨੋ, ਸੁਮੀਤ ਸਿੰਘ, ਅਮਰਜੀਤ ਬਾਈ, ਪਰਮਜੀਤ ਖ਼ਲਚੀਆਂ, ਸਤਨਾਮ ਸਿੰਘ ਜੰਡਿਆਲਾ, ਸਵਿੰਦਰ ਧਾਲੀਵਾਲ, ਅਮਨ ਰਣਜੀਤ, ਜਸਬੀਰ ਸਿੰਘ, ਗੁਰਦਰਸ਼ਨ ਸਿੰਘ, ਰਾਜਵੰਤ ਸਿੰਘ ਬਾਗੜੀਆਂ, ਤਸਵੀਰ ਸਿੰਘ, ਬਲਬੀਰ ਪ੍ਰਵਾਨਾ, ਹਰਜੀਤ ਸਿੰਘ ਰੂੜੀਵਾਲਾ, ਚੇਅਰਮੈਨ ਕੁਲਵੰਤ ਚੋਹਲਾ, ਸਰਪੰਚ ਰਾਜਦਵਿੰਦਰ ਸਿੰਘ ਆਦਿ ਤਰਕਸ਼ੀਲ ਆਗੂ/ਪਤਵੰਤੇ ਵੀ ਹਾਜ਼ਰ ਸਨ। ਇਸ ਮੌਕੇ 7 ਵਿਅਕਤੀਆਂ ਨੇ ਮੌਤ ਉਪਰੰਤ ਖ਼ੋਜ ਕਾਰਜਾਂ ਲਈ ਸਰੀਰ ਭੇਂਟ ਕਰਨ ਦੇ ਹਲਫ਼ੀਆ ਬਿਆਨ ਮਾਝਾ ਜੋਨ ਦੇ ਮੁਖੀ ਸੁਮੀਤ ਸਿੰਘ ਨੂੰ ਸੌਂਪੇ। □

*ਸ.ਫਾ 9 ਦੀ ਬਾਕੀ....*

ਕੀਤੀ ਜਾਂਦੀ। ਸੱਪ ਦੇ ਡਸਣ ਤੋਂ ਬਚਣ ਲਈ ਗੁੱਗੇ ਦੀ ਪੂਜਾ ਤੇ ਮਹਾਂਮਾਰੀ ਤੋਂ ਬਚਣ ਲਈ ਪੀਰਖ਼ਾਨਿਆਂ ਵਿੱਚ ਰੋਟ ਪਕਾਏ ਜਾਂਦੇ। ਮਰ ਚੁੱਕੇ ਪੁਰਖ਼ੇ ਕਦੇ ਕਿਸੇ ਦੇ ਸਿਰ ਚੜ੍ਹ ਬੋਲਣ ਲਗਦੇ। ਖੇਡਾ ਪਾਉਣ ਆਉਂਦੇ ਜਾਦੂਗਰ ਕੁਝ ਮਨ ਪ੍ਰਚਾਵਾ ਕਰਦੇ ਤੇ ਕੁਝ ਡਰ ਲੋਕਾਂ ਦੇ ਮਨਾਂ ਵਿੱਚ ਛੱਡ ਜਾਂਦੇ। ਹਰ ਆਫ਼ਤ ਲਈ ਕਿਸੇ ਮਾੜੀ ਸ਼ੈਅ ਦਾ ਸਾਇਆ ਹੀ ਮੰਨਿਆ ਜਾਂਦਾ।

ਵਧਦੀ ਆਬਾਦੀ ਦੇ ਦਬਾਅ ਹੇਠ ਜਿਉਂ-ਜਿਉਂ ਜੰਗਲ ਪੁੱਟ ਕੇ ਖ਼ੇਤੀ ਹੇਠ ਰਕਬਾ ਲਿਆਂਦਾ ਗਿਆ, ਉਜਾੜ ਬੀਆਬਾਨ ਥਾਵਾਂ ਪੰਜਾਬ ਵਿੱਚੋਂ ਘਟੀਆਂ। ਬਿਜਲੀ ਦੇ ਆਉਣ ਨਾਲ ਰਾਤਾਂ ਦੇ ਹਨੇਰੇ ਦੂਰ ਹੋਏ ਤੇ ਰਾਤਾਂ ਨੂੰ ਭੂਤ ਵੀ ਦਿਸਣੋਂ ਹਟ ਗਏ। ਜਿਨ੍ਹਾਂ ਪੁਰਾਣੇ ਪਿੱਪਲਾਂ ਤੇ ਭੂਤਾਂ ਦਾ ਵਾਸ ਸੀ ਤੇ ਜਿਨ੍ਹਾਂ ਦੀ ਲੱਕੜੀ ਪੰਡਤਾਂ ਤੋਂ ਬਿਨਾਂ ਹੋਰ ਕੋਈ ਵੀ ਵਰਤ ਨਹੀਂ ਸੀ ਸਕਦਾ, ਮੁਰੱਬੇ ਬੰਦੀ ਤੋਂ ਬਾਅਦ ਵੱਟਾਂ ਤੋਂ ਖ਼ੇਤਾਂ ਵਿਚਕਾਰ ਆਉਣ ਕਾਰਣ ਵੱਢ ਦਿੱਤੇ ਗਏ। ਰਾਹ ਚੌੜੇ ਤੇ ਸਿੱਧੇ ਹੋ ਗਏ। ਡਾ.ਅਬਰਾਹਮ ਟੀ. ਕਾਵੂਰ ਨੇ 1959 'ਚ ਆਪਣੀ ਸੇਵਾ ਮੁਕਤੀ ਉਪਰੰਤ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਖਿਲਾਫ਼ ਲੜਾਈ ਵਿੱਢੀ। ਅਖ਼ੌਤੀ ਦੇਵ ਪੁਰਸ਼ਾਂ ਨੂੰ ਆਪਣੀਆਂ ਦੈਵੀ ਸ਼ਕਤੀਆਂ ਸਾਬਤ ਕਰਨ ਲਈ ਚੁਣੌਤੀ ਦਿੱਤੀ ਪਰ ਕਿਸੇ ਨੇ ਵੀ ਉਸ ਦੀ ਚੁਣੌਤੀ ਨਾ ਕਬੂਲੀ। ਡਾ. ਕਾਵੂਰ ਦੁਆਰਾ ਲਿਖ਼ੀਆਂ ਪੁਸਤਕਾਂ ਦੇ ਹੋਰਨਾਂ ਮੁਲਕਾਂ ਦੀਆਂ ਜ਼ੁਬਾਨਾਂ 'ਚ ਅਨੁਵਾਦ ਹੋਏ। ਇਹ ਸਾਹਿਤ ਪੰਜਾਬੀ ਵਿੱਚ ਵੀ ਅਨੁਵਾਦ ਹੋਇਆ, ਜਿੱਥੋਂ ਪੰਜਾਬ 'ਚ ਤਰਕਸ਼ੀਲ ਲਹਿਰ ਦਾ ਆਗ਼ਮਨ ਹੋਇਆ। ਅੱਜ ਤਰਕਸ਼ੀਲ ਲਹਿਰ ਅੰਧ ਵਿਸ਼ਵਾਸਾਂ ਦਾ ਹਨੇਰਾ ਦੂਰ ਕਰਨ ਦੇ ਨਾਲ-ਨਾਲ ਲੋਕਾਂ ਨੂੰ ਵਿਗਿਆਨਕ ਚੇਤਨਾ ਨਾਲ ਜੋੜ ਰਹੀ ਹੈ, ਚੰਗੀ ਜ਼ਿੰਦਗੀ ਤੇ ਸਮਾਜ ਲਈ ਸਰਾਹੁਣਯੋਗ ਰੋਲ ਅਦਾ ਕਰ ਰਹੀ ਹੈ।

□ (ਕੈਨੇਡਾ) 001-9057811197

## ਧਿਆਨ ਹਿਤ

* 'ਤਰਕਸ਼ੀਲ' ਤੁਹਾਡਾ ਆਪਣਾ ਮੈਗਜ਼ੀਨ ਹੈ। ਇਸ 'ਚ ਛਪਦੇ ਰੈਗੂਲਰ ਕਾਲਮਾਂ ਲਈ ਲਗਾਤਾਰ ਮੈਟਰ ਤੇ ਸੁਝਾਅ ਭੇਜਦੇ ਰਿਹਾ ਕਰੋ।
* ਸੁਸਾਇਟੀ ਦੇ ਮੈਂਬਰ ਹੱਲ ਕੀਤੀਆਂ ਕੇਸ ਰਿਪੋਰਟਾਂ ਭੇਜਣਾ ਨਾ ਭੁੱਲਣ।
* 'ਮੈਂ ਤਰਕਸ਼ੀਲ ਕਿਵੇਂ ਬਣਿਆ' ਕਾਲਮ ਤਰਕਸ਼ੀਲ ਮੈਂਬਰਾਂ ਲਈ ਹੈ। ਇਸ ਕਾਲਮ ਲਈ ਆਪਣੇ ਜੀਵਨ 'ਚ ਆਈ ਇਸ ਤਬਦੀਲੀ ਬਾਰੇ ਜਰੂਰ ਲਿਖ ਭੇਜੋ।

# ਧਰਮ ਦੀ ਰਾਜਨੀਤੀ

ਆਤਮਾ ਰਾਮ

ਇਹ ਵੀ ਸਮਝਣ ਦੀ ਲੋੜ ਹੈ ਕਿ ਆਖਿਰ ਧਾਰਮਿਕ ਜ਼ੁਲਮ ਦੇ ਅਥਾਹ ਗਹਿਰੇ ਖੂਹ ਵਿੱਚ ਡਿੱਗਦੇ ਜਾਣ ਦੇ ਬਾਵਜੂਦ, ਆਮ ਜਨਤਾ ਨੇ ਧਰਮ ਦੇ ਖਿਲਾਫ਼ ਵਿਦਰੋਹ ਕਿਉਂ ਨਹੀਂ ਕੀਤਾ, ਇਸ ਨੂੰ ਆਪਣੇ ਨਾਲੋਂ ਵੱਖ ਕਿਉਂ ਨਹੀਂ ਕੀਤਾ ਗਿਆ? ਅਤੇ ਜੇ ਕਦੇ ਵੱਖ ਕੀਤਾ ਵੀ ਤਾਂ, ਇੱਕ ਨੂੰ ਨਕਾਰ ਕੇ ਇਸ ਤਰ੍ਹਾਂ ਦੇ ਕਿਸੇ ਦੂਜੇ ਧਰਮ ਨੂੰ ਕਿਉਂ ਸਵੀਕਾਰ ਕਰ ਲਿਆ? ਆਖਿਰ ਜਨਤਾ ਧਰਮ ਦਾ ਸ਼ਿਕਾਰ ਹੋਣ ਵਿੱਚ ਵੀ ਆਪਣਾ ਭਲਾ ਕਿਉਂ ਦੇਖਦੀ ਹੈ। ਇਸ ਤਰ੍ਹਾਂ ਧਰਮ ਨੇ ਇਨਸਾਨ ਦੇ ਅੰਦਰਲੇ ਵਿਰੋਧ ਨੂੰ, ਉਸਦੀ ਕੁਦਰਤੀ ਤਾਕਤ ਨੂੰ ਹੌਲੀ-ਹੌਲੀ ਖਤਮ ਕਰ ਦਿੱਤਾ। ਇਹ ਅਤੇ ਹੋਰ ਹਜ਼ਾਰਾਂ ਸਵਾਲਾਂ ਦੀ ਪੂਰਨ ਜਾਂਚ-ਪੜਤਾਲ ਕਰਕੇ ਹੀ, ਅਸੀਂ ਸਮਝ ਪਾਵਾਂਗੇ ਕਿ ਕਿਸ ਤਰ੍ਹਾਂ ਧਰਮ, ਆਪਣੇ ਮੂਲ ਚਰਿੱਤਰ ਵਿੱਚ ਹੀ ਰਾਜਨੈਤਿਕ ਕਾਰਵਾਈ ਹੈ।

ਭਾਰਤ ਵਿੱਚ ਧਰਮ ਦਾ ਸਭ ਤੋਂ ਪੁਰਾਣਾ ਵਿਧੀਵਤ ਵਿਵਹਾਰ ਪ੍ਰਬੰਧ ਹੈ ਮਨੂੰਸਿਮਰਤੀ। ਮੌਜੂਦਾ ਦੌਰ ਵਿੱਚ ਧਰਮ ਅਤੇ ਰਾਜਸਤਾ ਦੇ ਅੰਦਰੂਨੀ ਰਿਸ਼ਤਿਆਂ ਦੀ ਜਾਂਚ-ਪੜਤਾਲ ਕਰਨ ਸਮੇਂ ਮਨੂੰਸਿਮਰਤੀ ਅਤੇ ਉਸਦੀ ਗਹਿਰੀ ਸਮਝ ਬਹੁਤ ਜਰੂਰੀ ਹੈ। ਅਸੀਂ ਆਪਣੀ ਗੱਲ ਨੂੰ ਮਨੂੰਸਿਮਰਤੀ ਦੇ, ਇਸ ਪ੍ਰਸਿੱਧ ਉਦਾਹਰਣ ਨਾਲ ਸ਼ੁਰੂ ਕਰਦੇ ਹਾਂ, ਜਿਸ ਵਿੱਚ ਕਿਹਾ ਗਿਆ ਹੈ- "... ਜਦੋਂ ਕੋਈ ਰਾਜਾ ਨਾ ਹੋਣ ਦੇ ਕਾਰਨ, ਲੋਕ ਡਰ ਨਾਲ ਚਾਰੇ ਦਿਸ਼ਾਵਾਂ ਵੱਲ ਭੱਜਦੇ ਤਾਂ ਈਸ਼ਵਰ ਨੇ ਇਸ ਸਰਿਸ਼ਟੀ ਦੀ ਰੱਖਿਆ ਲਈ ਰਾਜੇ ਦਾ ਨਿਰਮਾਣ ਕੀਤਾ। ਇਸਦੇ ਲਈ ਈਸ਼ਵਰ ਨੇ ਇੰਦਰ, ਅਨਿਲ, ਯਮ, ਸੂਰਜ, ਅੱਗ, ਵਰੁਨ, ਚੰਦਰਮਾ ਅਤੇ ਕੁਬੇਰ ਦੇ ਕੁਝ ਅੰਸ਼ ਲਏ। ਕਿਉਂਕਿ ਰਾਜਾ ਇਹਨਾਂ ਸਰਵਉੱਚ ਦੇਵਤਾਵਾਂ ਦੇ ਅੰਸ਼ਾਂ ਤੋਂ ਬਣਿਆ ਹੈ ਇਸ ਲਈ ਇਹ ਹੋਰ ਸਾਰੇ ਪ੍ਰਾਣੀਆਂ ਦੇ ਮੁਕਾਬਲੇ ਜਿਆਦਾ ਸ਼ਕਤੀਸ਼ਾਲੀ ਹੁੰਦਾ ਹੈ।"

ਮਾਨਵ ਸਮਾਜ ਦੀ ਵਿਕਾਸ ਯਾਤਰਾ ਨੂੰ ਸਾਹਮਣੇ ਰੱਖ ਕੇ ਦੇਖਿਆ ਜਾਵੇ ਤਾਂ ਇਸ ਪੰਗਤੀ ਵਿੱਚ ਰਤੀ ਭਰ ਵੀ ਸੱਚਾਈ ਨਾ ਹੋਣ ਦੇ ਬਾਵਜੂਦ ਜਨਤਕ ਪੱਧਰ 'ਤੇ ਇਸ ਨੂੰ ਨਕਾਰਿਆ ਨਹੀਂ ਗਿਆ। ਕਿਉਂ? ਇਸ ਲਈ ਕਿ ਇਸ ਨੂੰ ਨਕਾਰਣ ਲਈ ਈਸ਼ਵਰ ਨੂੰ ਨਕਾਰਣਾ ਪਹਿਲੀ ਸ਼ਰਤ ਹੈ। ਪਰ ਸੋਚਣ ਵਾਲਾ ਮੁੱਦਾ ਇਹ ਹੈ ਕਿ ਮਨੂੰਸਿਮਰਤੀ ਜਦੋਂ ਮਾਨਵ ਦਿਮਾਗ ਦੀ ਉਪਜ ਹੈ ਤਾਂ ਉਸ (ਉਸ ਦਿਮਾਗ ਨੂੰ ਖੋਜਣ ਦੀ ਜ਼ਰੂਰਤ ਹੈ) ਮਾਨਵ ਦਿਮਾਗ ਵਿੱਚ ਇਸ ਤਰ੍ਹਾਂ ਦੇ ਵਿਚਾਰ ਕਿਵੇਂ ਅਤੇ ਕਿਥੋਂ ਆਏ।

ਰਾਜੇ ਦੇ ਹੱਕ ਵਿੱਚ ਇਸ ਤਰ੍ਹਾਂ ਦੀ ਜਨ-ਵਿਰੋਧੀ ਕਲਪਨਾ ਆਖਿਰ ਸਾਨੂੰ ਕੀ ਸਿਖਾਉਂਦੀ ਹੈ? ਰਾਜੇ ਦੇ ਖਿਲਾਫ਼ ਜਾਣ ਦਾ ਅਰਥ ਹੋਵੇਗਾ, ਈਸ਼ਵਰ ਦੇ ਖਿਲਾਫ਼ ਜਾਣਾ ਅਤੇ ਈਸ਼ਵਰ ਨੂੰ ਨਕਾਰਣ ਦਾ ਅਰਥ ਹੈ- ਨਰਕ ਵਿੱਚ ਆਪਣੇ ਲਈ ਥਾਂ ਨਿਸ਼ਚਿਤ ਕਰਨਾ। ਸਾਧਾਰਨ ਮਨੁੱਖ ਨਰਕ ਵਿੱਚ ਜਾਣ ਤੋਂ ਬਹੁਤ ਡਰਦਾ ਹੈ। ਉਸਨੇ ਤਾਂ ਸਵਰਗ ਵਿੱਚ ਜਾਣਾ ਹੈ ਅਤੇ ਮਰਨ ਤੋਂ ਬਾਅਦ ਸਵਰਗ ਵਿੱਚ ਜਾਣ ਲਈ ਉਹ ਮੌਤ ਤੋਂ ਪਹਿਲਾਂ, ਉਹਨਾਂ ਸਾਰੀਆਂ ਗੱਲਾਂ ਨੂੰ ਮੰਨਣ ਲਈ ਪੂਰੀ ਤਰ੍ਹਾਂ ਮਜ਼ਬੂਰ ਕਰ ਦਿੱਤਾ ਜਾਂਦਾ ਹੈ, ਜੋ ਗੱਲਾਂ ਧਾਰਮਿਕ ਵਿਵਹਾਰ ਪ੍ਰਬੰਧਾਂ ਵਿੱਚ ਦੱਸੀਆਂ ਗਈਆਂ ਹਨ। ਇਸ ਦਾ ਇੱਕ ਅਰਥ ਇਹ ਵੀ ਹੈ ਕਿ ਇਸ ਵਿਵਹਾਰ ਪ੍ਰਬੰਧ ਦਾ ਜਨਤਾ ਵਿੱਚ ਸਵੀਕਾਰ ਹੋ ਜਾਣ ਬਾਅਦ ਰਾਜੇ ਨੂੰ ਜਨਤਾ 'ਤੇ ਹਰ ਤਰ੍ਹਾਂ ਦੇ ਜ਼ੁਲਮ ਕਰਨ ਦੀ ਛੁੱਟੀ ਮਿਲ ਜਾਂਦੀ ਹੈ। ਇਸ ਛੁੱਟੀ ਦਾ, ਜਿਸ ਨੂੰ ਰਾਜੇ ਦੇ ਪ੍ਰੋਹਿਤਾਂ ਵੱਲੋਂ ਕਿਹਾ ਜਾਂਦਾ ਹੈ ਕਿ ਇਹ ਜੁਲਮ, ਜੁਲਮ ਨਾ ਹੋ ਕੇ ਪਾਪਾਂ ਦੀ ਸਜ਼ਾ ਹੈ, ਜੋ ਪਾਪ ਇਸ ਦੁਨੀਆਂ ਵਿੱਚ ਆਉਂਣ ਤੋਂ ਪਹਿਲਾਂ ਕੀਤੇ ਸਨ, ਜਿੰਨ੍ਹਾਂ ਨੂੰ ਪਿਛਲੇ ਜਨਮਾਂ ਦਾ ਫਲ ਕਿਹਾ ਜਾਂਦਾ ਰਿਹਾ ਹੈ। ਇਸ ਵਿੱਚ ਸਭ ਤੋਂ ਵੱਡਾ ਘਪਲਾ ਇਹ ਹੈ ਕਿ ਜਨਮ ਤੋਂ ਪਹਿਲਾਂ ਅਤੇ ਮੌਤ ਤੋਂ ਬਾਅਦ ਜੋ ਵੀ ਹੋਇਆ ਸੀ ਜਾਂ ਜੋ ਹੋਵੇਗਾ, ਉਸਦੇ ਬਾਰੇ ਜਨ-ਸਾਧਾਰਨ ਨੂੰ ਜਾਨਣ ਦਾ ਅਧਿਕਾਰ ਹੀ ਨਹੀਂ ਦਿੱਤਾ ਜਾਂਦਾ ਅਤੇ ਨਾ ਹੀ ਸਮੱਸਿਆਵਾਂ ਬਾਰੇ ਗੱਲ ਕਰਨ ਦਾ ਅਧਿਕਾਰ ਦਿੱਤਾ ਜਾਂਦਾ ਹੈ। ਇਤਿਹਾਸ ਵਿੱਚ ਜਿੰਨ੍ਹਾਂ ਲੋਕਾਂ ਨੇ ਇਸ ਪਰਦੇ ਨੂੰ ਲਾਹਿਆ, ਆਖਿਰਕਾਰ ਅਜਿਹੇ ਸਮਝਦਾਰ ਵਿਚਾਰਕਾਂ ਨੂੰ ਧਰਮ-ਵਿਰੋਧੀ ਦੱਸ ਕੇ ਸਜ਼ਾ ਦਿੱਤੀ ਜਾਂਦੀ ਰਹੀ ਹੈ? ਹਜ਼ਾਰਾਂ ਸਾਲਾਂ ਤੋਂ ਏਸੇ ਤਰ੍ਹਾਂ ਧਰਮ ਦੀ ਵਰਤੋਂ ਰਾਜ ਸੱਤਾ ਨੂੰ ਜਨਤਾ ਦੇ ਕ੍ਰੋਧ ਤੋਂ ਬਚਾਉਂਣ ਲਈ ਹੁੰਦੀ ਆ ਰਹੀ ਹੈ। ਰਾਮ ਰਾਜ ਤੋਂ ਭਾਜਪਾ ਰਾਜ ਤੱਕ ਦਾ ਰਾਮ ਮੰਦਿਰ ਦਾ ਮਸਲਾ, ਸਾਹਮਣੇ ਰੱਖ ਕੇ ਦੇਖੋ ਤਾਂ ਆਪ ਨੂੰ ਹੋਰ ਜਾਨਣ ਦੀ ਲੋੜ ਨਹੀਂ ਪੈਣੀ ਕਿ ਧਰਮ ਕਿਸ ਤਰ੍ਹਾਂ ਇੱਕ ਰਾਜਨੀਤਿਕ ਕਾਰਵਾਈ ਹੈ।

ਜੋ ਲੋਕ ਧਰਮ ਨੂੰ ਰਾਜਨੀਤੀ ਕਹਿਣ ਤੋਂ ਗੁਰੇਜ਼ ਕਰਦੇ ਹਨ, ਇਤਿਹਾਸ ਵਿੱਚ ਦੇਖਿਆ ਗਿਆ ਹੈ ਕਿ ਉਹੀ ਸਭ ਤੋਂ ਜਿਆਦਾ ਰਾਜਨੀਤੀ ਕਰਦੇ ਹਨ। ਕਿਉਂਕਿ ਉਹਨਾਂ ਦੀ ਹੋਂਦ ਜਨਤਾ ਦੀ ਧਾਰਮਿਕ ਲੁੱਟ ਕਰਨ ਨਾਲ ਰਹਿੰਦੀ ਹੈ ਅਤੇ ਸੱਤਾਧਾਰੀਆਂ ਨੂੰ ਪਤਾ ਹੈ ਕਿ ਲਗਾਤਾਰ ਗਰੀਬ ਅਤੇ ਪਿਛੜਦੇ ਜਾ ਰਹੇ ਭਾਰਤ ਜਿਹੇ ਦੇਸ਼ਾਂ ਵਿੱਚ ਆਮ ਜਨਤਾ ਦੀ ਸਹਿਣ-



ਸ਼ਕਤੀ ਕਿਸੇ ਵੀ ਸਮੇਂ ਟੁੱਟ ਸਕਦੀ ਹੈ, ਇਸ ਲਈ ਉਸਨੂੰ ਲਗਾਤਾਰ ਧਰਮ ਦੇ ਘਪਲੇ ਵਿੱਚ ਫਸਾਈ ਰੱਖਣਾ, ਮੌਜੂਦਾ ਰਾਜਨੀਤੀ ਦਾ ਪ੍ਰਮੁੱਖ ਕਾਰਜ ਹੁੰਦਾ ਜਾ ਰਿਹਾ ਹੈ। ਇਸ ਸਮੇਂ ਸਾਡਾ ਮਸਲਾ ਇਹ ਜਾਨਣਾ ਹੈ ਕਿ ਆਮ ਜਨਤਾ ਨੇ ਪਿਛਲੇ ਹਜ਼ਾਰਾਂ ਸਾਲਾਂ ਤੋਂ ਰਾਜੇ ਅਤੇ ਰਾਜ ਪ੍ਰਤੀ ਵਫ਼ਾਦਾਰੀ ਦਾ ਇਹ ਜ਼ਹਿਰ ਪਚਾਇਆ ਅਤੇ ਸੱਚ ਲਈ ਲੜ-ਭਿੜ ਜਾਣ ਦੀ ਆਪਣੀ ਕੁਦਰਤੀ ਪ੍ਰਵਿਰਤੀ ਵਿੱਚ ਨੂੰ ਗੁਲਾਮੀ ਵਿੱਚ ਤਬਦੀਲ ਕਰ ਦਿੱਤਾ। ਅਸੀਂ ਇਸ ਗੱਲ ਨੂੰ ਸਮਝਣਾ ਚਾਹੁੰਦੇ ਹਾਂ ਕਿ ਮਨੁੱਖ ਨੇ, ਆਮ ਜਨਤਾ ਨੇ, ਉਸ ਧਰਮ ਦੀ ਰੱਖਿਆ ਕਿਉਂ ਕੀਤੀ, ਜਿਸਨੇ ਖੂਨ ਵਹਾਉਂਣ ਦੇ ਸਿਵਾਏ ਹੋਰ ਕੁਝ ਨਹੀਂ ਕੀਤਾ।

ਸਾਡਾ ਸਵਾਲ ਇਹ ਹੈ ਕਿ ਆਖਿਰ ਉਹ ਕਿਹੜੀ ਤਾਕਤ ਹੈ ਜੋ ਆਦਮੀ ਦੀ ਬੁੱਧੀ ਦੇ ਪਿੱਛੇ ਹੱਥ ਧੋ ਕੇ ਪਈ ਹੈ? ਅੱਜ ਕੱਲ੍ਹ ਸਾਡੇ ਦੇਸ਼ ਵਿੱਚ ਜੋ ਚੱਲ ਰਿਹਾ ਹੈ ਉਸਨੂੰ ਸਮਝਣ ਲਈ ਸਮੂਹ ਸਾਧਾਰਨ ਹਿੰਦੋਸਤਾਨੀਆਂ ਦੀ ਸੱਭਿਆਚਾਰਕ ਮਾਨਸਿਕਤਾ ਨੂੰ ਸਮਝਣਾ ਜਰੂਰੀ ਹੈ। ਜਦੋਂ ਮੈਂ ਇਹ ਕਹਿੰਦਾ ਹਾਂ ਕਿ ਧਰਮ ਸੰਬੰਧੀ ਸੋਚ ਰਾਜਨੀਤਿਕ ਸੋਚ ਹੈ ਤਾਂ ਮੇਰੇ ਕਹਿਣ ਦਾ ਮਤਲਬ, ਇਸ ਗੱਲ ਨੂੰ ਜਾਨਣ ਤੋਂ ਹੈ ਕਿ ਸਾਡੇ ਮੁਲਕ ਵਿੱਚ ਗਿਆਨ ਦੀ ਲੋੜ ਨੂੰ ਸਮਾਜ ਦੇ ਇੱਕ ਛੋਟੇ ਜਿਹੇ ਤਬਕੇ ਤੱਕ ਹੀ ਸੀਮਿਤ ਕਿਉਂਕਿ ਰੱਖਿਆ ਜਾਏ, ਸਿਰਫ ਰਾਜ-ਕਰਤਾ ਜਮਾਤ ਤੱਕ ਹੀ ਸੀਮਿਤ ਕਿਉਂ ਰੱਖਿਆ ਗਿਆ। ਉਸ ਸਮੇਂ, ਜਦੋਂ ਇਹਨਾਂ ਧਾਰਮਿਕ ਵਿਵਹਾਰ ਪ੍ਰਬੰਧਾਂ ਨੂੰ ਬਚਾਉਂਣ ਦਾ ਨਿਰਣਾ ਲਿਆ ਗਿਆ ਹੋਵੇਗਾ, ਬ੍ਰਾਹਮਣ ਅਤੇ ਕਸ਼ੱਤਰੀ ਦੋਹੇ ਰਾਜ ਕਰਨ ਵਾਲੀਆਂ ਜਮਾਤਾਂ ਸਨ। ਗਿਆਨ ਦੀ ਜਰੂਰਤ ਨੂੰ, ਸੀਮਾ 'ਚ ਬੰਨ੍ਹ ਕੇ ਪ੍ਰੋਹਿਤਾਂ ਨੇ ਜਿੱਥੇ ਇੱਕ ਪਾਸੇ ਵੈਸ਼ ਅਤੇ ਸ਼ੂਦਰਾਂ ਨੂੰ ਪੀੜ੍ਹੀ ਦਰ ਪੀੜ੍ਹੀ ਸੱਤਾਧਾਰੀਆਂ ਦੀ ਗੁਲਾਮੀ ਕਰਨ ਲਈ ਮਾਨਸਿਕ ਰੂਪ ਨਾਲ ਤਿਆਰ ਕੀਤਾ ਅਤੇ ਉੱਥੇ ਦੂਜੇ ਪਾਸੇ, ਇਹਨਾਂ ਲੋਕਾਂ (ਵੈਸ਼ ਅਤੇ ਸ਼ੂਦਰਾਂ) ਵਿੱਚ ਜੁਲਮ ਦੇ ਖਿਲਾਫ਼ ਉੱਠਣ ਵਾਲੇ ਹੱਥਾਂ ਨੂੰ ਇਹਨਾਂ ਲੋਕਾਂ ਵੱਲੋਂ ਹੀ ਕਟਵਾਉਂਣ ਦੀ ਵਿਵਸਥਾ ਵੀ ਕੀਤੀ। ਸਿਮਰਤੀ ਦੇ ਇਲਾਵਾ ਗੌਤਮ ਦੇ ਧਰਮ-ਸ਼ਾਸਤਰ ਵਿੱਚ ਇਸ ਤਰ੍ਹਾਂ ਦੇ ਕਈ ਉਲੇਖ ਮਿਲ ਜਾਂਦੇ ਹਨ- ਮਸਲਨ- "ਹੁਣ, ਜੇ ਇਹ ਜਾਣੇ-ਬੁੱਝ ਕੇ ਵੇਦ ਪਾਠ ਸੁਣਦਾ ਹੈ ਤਾਂ ਉਸਦੇ ਕੰਨ, ਪਿਘਲੇ ਹੋਏ ਸ਼ੀਸ਼ੇ ਨਾਲ ਜਾਂ ਲਾਖ ਨਾਲ ਭਰ ਦਿੱਤੇ ਜਾਣਗੇ। ਜੇ ਉਹ ਵੈਦਿਕ ਮੰਤਰਾਂ ਦਾ ਪਾਠ ਕਰਦਾ ਹੈ ਤਾਂ ਉਸਦੀ ਜੀਭ ਕੱਟ ਦਿੱਤੀ ਜਾਵੇਗੀ। ਜੇ ਉਹ ਇਹਨਾਂ ਮੰਤਰਾਂ ਨੂੰ ਕੰਠ ਕਰਦਾ ਹੈ ਤਾਂ ਉਸਦੇ ਸਰੀਰ ਨੂੰ ਵਿਚਕਾਰੋਂ ਚੀਰ ਦਿੱਤਾ ਜਾਵੇਗਾ। ਜੇ ਉਹ ਬੈਠਣ, ਸੌਣ, ਗੱਲਬਾਤ ਕਰਨ ਤੇ ਸੜਕ 'ਤੇ ਤੁਰਨ-ਫਿਰਨ ਵਿੱਚ ਬ੍ਰਾਹਮਣਾਂ ਦੀ ਬਰਾਬਰੀ ਕਰਦਾ ਹੈ ਤਾਂ ਉਸਨੂੰ ਸਰੀਰਕ ਦੰਡ ਦਿੱਤਾ ਜਾਵੇਗਾ"

ਏਨਾ ਹੀ ਨਹੀਂ, ਮਹਾਨ ਸ਼ੰਕਰਾਚਾਰੀਆ ਨੇ ਵੀ ਇਹ ਦੱਸਣ ਦੀ ਕੋਸ਼ਿਸ਼ ਕੀਤੀ ਸੀ ਕਿ ਕੀ ਕਾਰਨ ਹੈ ਕਿ ਸ਼ੂਦਰ ਦਾਰਸ਼ਨਿਕ ਬੁੱਧੀ ਦੇ ਅਧਿਕਾਰੀ ਨਹੀਂ ਹਨ।

ਅੱਜ ਜਦੋਂ ਅਸੀਂ ਆਮ ਜਨਤਾ ਤੋਂ ਵਿਵੇਕ ਅਤੇ ਸਮਝਦਾਰੀ ਦੀ ਉਮੀਦ ਕਰਦੇ ਹਾਂ ਤਾਂ ਅਸੀਂ ਇਸ ਗੱਲ ਨੂੰ ਭੁਲ ਜਾਂਦੇ ਹਾਂ ਕਿ ਪਿਛਲੇ ਹਜ਼ਾਰਾਂ ਸਾਲਾਂ ਤੋਂ ਸੱਤਾਧਾਰੀਆਂ ਨੇ ਆਮ ਜਨਤਾ ਨੂੰ ਜੋ ਸਿੱਖਿਆ ਦਿੱਤੀ ਹੈ ਉਸ ਵਿੱਚ ਵਾਰ-ਵਾਰ ਕਿਹਾ ਜਾਂਦਾ ਰਿਹਾ ਹੈ ਕਿ ਆਮ ਜਨਤਾ ਵੱਲੋਂ ਸੁਤੰਤਰ ਵਿਚਾਰ ਕਰਨਾ, ਸੱਤਾਧਾਰੀਆਂ ਲਈ ਹਾਨੀਕਾਰਕ ਹੋਣ ਦੇ ਕਾਰਨ, ਜਨਤਾ ਨੂੰ ਅਧਿਆਤਮਕ ਰਹਸਾਂ ਵਿੱਚ ਉਲਝਾਈ ਰੱਖਣਾ ਹੀ ਸਤਾਧਾਰੀਆਂ ਦੇ ਹੱਕ ਵਿੱਚ ਹੈ। ਸਾਡੀ ਜਨਤਾ ਦੇ ਸੰਸਕਾਰਾਂ ਵਿੱਚ ਇੱਕ ਹੀ ਗੱਲ ਬੜੀ ਗਹਿਰਾਈ ਤੱਕ ਭਰੀ ਹੋਈ ਅਤੇ ਉਹ ਹੈ- ਰਾਜੇ ਦੀ ਆਗਿਆ ਦੀ ਰੱਖਿਆ ਕਰਨੀ ਹੈ। ਇਸ ਨੂੰ ਹੀ ਰਾਜ-ਆਗਿਆ ਕਿਹਾ ਜਾਂਦਾ ਹੈ ਅਤੇ ਭਾਰਤੀਆਂ ਨੂੰ ਆਗਿਆ ਦਾ ਪਾਲਣ ਕਰਨ ਦੀ ਇੰਨੀ ਆਦਤ ਪਾ ਦਿੱਤੀ ਗਈ ਕਿ ਹੁਣ ਉਸਦੇ ਖਿਲਾਫ਼ ਸੋਚਣਾ ਤੱਕ ਗਵਾਰਾ ਨਹੀਂ। ਬੌਧ ਦਰਸ਼ਨ ਦੇ ਕਮਜ਼ੋਰ ਪੈਣ ਦੇ ਬਾਅਦ ਤਾਂ, ਸਾਡੇ ਦੇਸ਼ ਵਿੱਚ ਧਰਮ-ਰੱਖਿਆ ਦੇ ਜੋ ਪਾਠ ਆਮ ਜਨਤਾ ਨੂੰ ਪੜ੍ਹਾਏ ਗਏ ਹਨ, ਉਹ ਇੰਨੇ ਮਜ਼ਬੂਤ ਹਨ ਕਿ ਉਹਨਾਂ ਦੇ ਅੱਗੇ ਹੁਣ ਤੱਕ ਦੀ ਸਾਰੀ ਸਿੱਖਿਆ, ਚੰਦ 'ਤੇ ਜਾਣ ਦੇ ਸਾਰੇ ਉਦਮ, ਧੂੜ ਚੱਟਦੇ ਦਿਖਾਈ ਦਿੰਦੇ ਹਨ।

ਮੌਜੂਦਾ ਦੌਰ ਵਿੱਚ ਸਾਡੇ ਲਈ ਇਹ ਚਿੰਤਾ ਦਾ ਵਿਸ਼ਾ ਹੈ ਕਿ ਸਾਡੇ ਜੀਵਨ ਵਿੱਚ ਵਿਆਪਕ ਅੰਧਵਿਸ਼ਵਾਸ਼ ਕਿਸ ਤਰ੍ਹਾਂ ਅਤੇ ਕਿਵੇਂ ਰਾਜਨੀਤੀ-ਵਿਦਵਾਨਾਂ ਅਤੇ ਰਾਜ-ਸਤਾਧਾਰੀਆਂ ਦੀ ਮੱਦਦ ਕਰਦਾ ਆਇਆ ਹੈ। ਇਤਿਹਾਸ ਦੱਸਦਾ ਹੈ ਕਿ ਧਾਰਮਿਕ ਕਰਮ-ਕਾਂਡਾ ਦੇ ਨਾਮ 'ਤੇ ਪ੍ਰੋਹਿਤਾਂ ਨੇ ਭਾਰਤ ਦੀ ਅਣਪੜ੍ਹ ਅਤੇ ਗਰੀਬ ਜਨਤਾ 'ਤੇ ਉਹ ਜ਼ੁਲਮ ਕੀਤੇ, ਜਿਹਨਾਂ ਨੂੰ ਪੜ੍ਹ-ਸੁਣ ਕੇ ਰੋਂਗਟੇ ਖੜ੍ਹੇ ਹੋ ਜਾਂਦੇ ਹਨ। ਪਲੈਟੋ ਨੂੰ ਯਾਦ ਕਰਨਾ ਜ਼ਿਆਦਾ ਠੀਕ ਰਹੇਗਾ। ਉਸਦੀ ਇੱਕ ਕਿਤਾਬ ਹੈ- ਰਿਪਬਲਿਕ। ਇਸ ਵਿੱਚ ਉਸਨੇ ਰਾਜੇ ਨੂੰ ਆਪਣੀ ਲਪੇਟ ਵਿੱਚ ਲੈ ਕੇ ਕਈ ਨੁਸਖੇ ਦਿੱਤੇ ਹਨ। ਭਾਰਤ ਵਿੱਚ ਇਸ ਤਰ੍ਹਾਂ ਦੇ ਮਹਾਨ ਝੂਠ ਘੜਣ ਦਾ ਮਹਾਨ ਕਾਲ, ਚੰਦਰਗੁਪਤ ਮੌਰੀਆ ਦਾ ਕਾਲ ਸੀ। ਚੰਦਗੁਪਤ ਮੌਰੀਅ ਦੇ ਗੁਰੂ ਅਤੇ ਮਹਾਂਪ੍ਰੋਹਿਤ ਕੌਟਿਲਆ/ਵਿਸ਼ਨੂੰਗੁਪਤ ਨੇ ਵੀ ਰਾਜਕਾਲ ਨੂੰ ਸੁਚਾਰੂ ਰੂਪ ਨਾਲ ਚਲਾਉਂਣ ਅਤੇ ਜਨਤਾ ਨੂੰ ਕਾਬੂ ਵਿੱਚ ਰੱਖਣ ਲਈ ਆਪਣੀ ਮਹਾਨ ਪੋਥੀ-ਅਰਥਸ਼ਾਸ਼ਤਰ ਵਿੱਚ ਅਜਿਹੇ ਕਈ ਨੁਸਖੇ ਦਿੱਦੇ ਹਨ, ਜਿੰਨ੍ਹਾਂ ਨੂੰ ਲਾਗੂ ਕਰਨ 'ਤੇ ਜਨਤਾ ਨੂੰ ਕਈ ਪੀੜ੍ਹੀਆਂ ਤੱਕ ਆਸਾਨੀ ਨਾਲ ਕਾਬੂ ਵਿੱਚ ਰੱਖਿਆ ਜਾ ਸਕਦਾ ਹੈ। ਇਸ ਵਿਸ਼ੇ 'ਤੇ ਡਾਕਟਰ ਆਰ.ਐਸ.ਸ਼ਰਮਾ ਦੇ ਅਧਿਐਨ ਵਿਚੋਂ ਕੁਝ

ਮਿਸਾਲਾਂ ਇੱਥੇ ਦੇ ਰਿਹਾ ਹਾਂ। "...ਕੌਟਿਲਅ ਨੇ ਰਾਜ ਦੇ ਸੰਚਾਲਨ ਦੇ ਸਿਲਸਿਲੇ ਵਿਚ ਜੋ ਦ੍ਰਿਸ਼ਟੀਕੋਣ ਅਪਣਾਇਆ, ਉਸਦੇ ਹਿਸਾਬ ਨਾਲ, ਰਾਜ ਦੇ ਅੰਦਰ ਰਾਜਕੋਸ਼ ਨੂੰ ਵਧਾਉਂਣ ਲਈ ਉਹਨਾਂ ਨੇ ਕਈ ਤਰ੍ਹਾਂ ਦੇ ਅੰਧ-ਵਿਸ਼ਵਾਸਪੂਰਨ ਯੋਜਨਾ ਦਾ ਸਹਾਰਾ ਲੈਣ ਦਾ ਸੁਝਾਅ ਦਿੱਤਾ। ਉਦਾਹਰਣ ਲਈ ਰਾਜ ਚੁਪ-ਚਾਪ ਕਿਸੇ ਦੇਵੀ ਮੂਰਤੀ ਜਾਂ ਮੰਦਿਰ ਦੀ ਸਥਾਪਨਾ ਕਰ ਸਕਦਾ ਹੈ ਜਾਂ ਕਿਸੇ ਅਪਸ਼ਗੁਨ ਵੱਲ ਸੰਕੇਤ ਕਰ ਸਕਦਾ ਹੈ ਅਤੇ ਉਸਦੇ ਬਾਅਦ ਜਾਂ ਤਾਂ ਉਕਤ ਦੇਵੀ-ਮੂਰਤੀ ਦੀ ਪੂਜਾ ਦੇ ਉਦੇਸ਼ ਨਾਲ ਜਾਂ ਬਿਪਤਾ ਟਾਲਣ ਦੇ ਉਦੇਸ਼ ਨਾਲ ਉਹ ਧਾਰਮਿਕ ਸਭਾਵਾਂ ਅਤੇ ਜਲੂਸਾਂ ਦੇ ਪ੍ਰਬੰਧ ਦੇ ਨਾਂ 'ਤੇ ਧਨ ਇਕੱਠਾ ਕਰਕੇ ਰਾਜਕੋਸ਼ ਨੂੰ ਵਧਾ ਸਕਦਾ ਹੈ।...."

ਇੱਥੇ ਮਜੇਦਾਰ ਗੱਲ ਇਹ ਹੈ ਕਿ ਕੌਟਿਲਅ ਜਾਣ-ਬੁੱਝ ਕੇ ਅੰਧਵਿਸ਼ਵਾਸ਼ਾਂ ਦੀ ਵਰਤੋਂ ਕਰਨ ਦੀ ਸਲਾਹ ਵੀ ਦਿੰਦਾ ਸੀ ਪਰ ਉਸਦਾ ਖੁਦ ਦਾ ਇਸ ਤਰ੍ਹਾਂ ਦੀ ਕਿਸੇ ਵੀ ਵਿਧੀ ਵਿੱਚ ਭਰੋਸਾ ਨਹੀਂ ਸੀ। ਇਸ ਗੱਲ ਦਾ ਇੱਕ ਥਾਂ ਜ਼ਿਕਰ ਆਉਂਦਾ ਹੈ ਕਿ , *'ਨਾਂ ਤਾਂ ਕੌਟਿਲਅ ਖ਼ੁਦ ਰਾਜੇ ਦੇ ਦੈਵੀ ਅਧਿਕਾਰ ਅਤੇ ਉਸਦਾ ਸਭ ਕੁਝ ਜਾਨਣ ਦੀ ਸੱਚਾਈ ਵਿੱਚ ਵਿਸ਼ਵਾਸ ਰੱਖਦਾ ਸੀ ਅਤੇ ਨਾ ਹੀ ਉਹ ਚਾਹੁੰਦਾ ਸੀ ਕਿ ਖੁਦ ਸ਼ਾਸਕ ਇਸ ਤਰ੍ਹਾਂ ਦੀ ਬੇਹੁਦੀਆਂ ਗੱਲਾਂ ਵਿੱਚ ਭਰੋਸਾ ਕਰਨ, ਉਹਨਾਂ ਨੂੰ ਸੱਚ ਮੰਨਣ।'*

ਇਸ ਗੱਲ ਦੇ ਕਾਫ਼ੀ ਉਦਾਹਰਣ ਮਿਲ ਜਾਣਗੇ ਕਿ ਜਦੋਂ ਤੋਂ ਰਾਜ ਦਾ ਆਰੰਭ ਹੋਇਆ ਹੈ, ਉਦੋਂ ਤੋਂ ਹੀ ਧਰਮ ਅਤੇ ਉਸ ਨਾਲ ਜੁੜੇ ਸਾਰੇ ਪ੍ਰਕਾਰ ਦੇ ਅੰਧਵਿਸ਼ਵਾਸਾਂ ਦੀ ਇੱਕ ਮਾਤਰ ਵਰਤੋਂ ਰਾਜ ਦੀ ਜਨਤਾ ਨੂੰ ਨਿਯੰਤਰਨ ਵਿੱਚ ਰੱਖਣ ਦੇ ਸਾਧਨ ਦੇ ਰੂਪ ਵਿੱਚ ਹੋਈ ਹੈ। ਅੱਜ ਸੰਸਦੀ ਜਨਤੰਤਰ ਦੇ ਯੁੱਗ ਵਿੱਚ ਵੀ ਇਸਦਾ ਇਹੀ ਉਪਯੋਗ, ਦੁਨੀਆਂ ਦੇ ਹਰ ਮੁਲਕ ਵਿਚ ਹੋ ਰਿਹਾ ਹੈ। ਜਰਾ ਇਸ ਗੱਲ 'ਤੇ ਗੌਰ ਕਰੋ ਕਿ ਅੱਜ ਜੋ ਅਮਾਨਵੀ ਮਾਹੌਲ ਤੁਸੀ ਦੇਖ ਰਹੇ ਹੋ, ਅੱਜ ਚਾਰੇ ਪਾਸੇ, ਭੁੱਖ-ਗਰੀਬੀ ਦਾ ਜੋ ਤਾਂਡਵ ਤੁਸੀਂ ਦੇਖ ਰਹੇ ਹੋ, ਸਾਰੀ ਦੁਨੀਆਂ ਵਿੱਚ ਜੋ ਯੁੱਧ ਚਲ ਰਹੇ ਹਨ। ਕੀ ਇਹ ਸਭ ਕੁਝ ਈਸ਼ਵਰ ਦੀ ਮਰਜੀ ਨਾਲ ਹੋ ਰਿਹਾ ਹੈ? ਅਸੀਂ ਉਸ ਈਸ਼ਵਰ ਦਾ ਕੀ ਕਰੀਏ ਜੋ ਮੁੱਠੀ ਭਰ ਲੋਕਾਂ ਦੇ ਹੱਥਾਂ ਵਿੱਚ ਸਾਰੀ ਤਾਕਤ ਦੇ ਕੇ, ਉਹਨਾਂ ਤੋਂ ਬਾਕੀ ਦੁਨੀਆਂ ਦਾ ਕਤਲ ਕਰਵਾਉਂਦਾ ਹੈ ਅਤੇ ਤਮਾਸ਼ਾ ਦੇਖਦਾ ਰਹਿੰਦਾ ਹੈ? ਇਹ ਈਸ਼ਵਰ ਦਾ ਕੰਮ ਹੈ ਜਾਂ ਨਹੀਂ? ਇਸ ਸਵਾਲ 'ਤੇ ਉਹਨਾਂ ਲੋਕਾਂ ਨੂੰ ਵਿਚਾਰ ਕਰਨਾ ਚਾਹੀਦਾ ਹੈ ਜੋ ਈਸ਼ਵਰ 'ਚ ਭਰੋਸਾ ਕਰਦੇ ਹਨ। ਆਮ ਜਨਤਾ ਲਈ ਇਹ ਇੱਕ ਰਹੱਸ ਹੈ ਅਤੇ ਮੇਰੇ ਲਈ ਨਹੀਂ। ਪਰੰਤੂ ਮੈਂ ਨਹੀਂ ਜਾਣਦਾ ਕਿ ਆਮ ਜਨਤਾ ਨੂੰ ਇਸ ਹਕੀਕਤ ਨਾਲ ਕਿਵੇਂ ਵਾਕਿਫ਼ ਕਰਵਾਇਆ ਜਾਵੇ?

ਇਹ ਇੱਕ ਅਜਿਹਾ ਰਹੱਸ ਹੈ ਜਿਸ ਵਿੱਚ ਜਨਤਾ ਦੇ ਮਨ ਵਿੱਚ ਇਸ ਗੱਲ ਦੀ ਉਮੀਦ ਬਣੀ ਰਹਿੰਦੀ ਹੈ ਕਿ ਇੱਕ ਦਿਨ ਉਹਨਾਂ ਚੋਂ (ਆਮ ਜਨਤਾ ਵਿੱਚੋਂ) ਵੀ ਕੋਈ ਨਾ ਕੋਈ ਰਾਜਾ ਜਾਂ ਧਨਾਢ ਬਣ ਕੇ, ਈਸ਼ਵਰ ਦਾ ਪ੍ਰਤੀਨਿਧੀ ਬਣ ਕੇ, ਇਸ ਦੁਨੀਆਂ 'ਤੇ ਰਾਜ ਕਰਨ ਆਵੇਗਾ। ਜਦੋਂ ਸਤਾ ਹੀ ਅਜਿਹਾ ਮੰਨਦੀ ਹੈ ਤਾਂ ਜਨਤਾ ਨੂੰ ਦੋਸ਼ ਦਿੱਤਾ ਹੀ ਨਹੀਂ ਜਾ ਸਕਦਾ। ਇਹ ਹੈ, ਜਿਹਾ ਰਾਜਾ, ਵੈਸੀ ਪਰਜਾ।

ਜਨਤਾ ਦੀ ਇਸ ਈਸ਼ਵਰ ਵਾਲੀ ਰਹਸਆਤਮਕ ਕਲਪਨਾ ਬਾਰੇ ਯੂਨਾਨ ਦੇ ਇੱਕ ਦਰਸ਼ਨਿਕ ਕਸੇਨੌਫੇਂਸ ਬਹੁਤ ਹੀ ਮਜੇਦਾਰ ਗੱਲ ਕਹਿੰਦਾ ਹੈ: "ਜੇ ਪਸ਼ੂਆਂ ਵਿੱਚ ਕਲਪਨਾ ਸ਼ਕਤੀ ਹੁੰਦੀ ਤਾਂ ਸ਼ੇਰ ਇਹ ਸੋਚਦਾ ਕਿ

*ਈਸ਼ਵਰ ਇੱਕ ਵੱਡਾ ਅਜਿੱਤ ਸ਼ੇਰ ਹੈ। ਚੂਹੇ ਉਸਦਾ ਚਿਤਰਣ ਚੂਹੇ ਦੇ ਰੂਪ ਵਿਚ ਕਰਦੇ ਹਨ ਆਦਿ। ਮੱਛਰਾਂ ਦਾ ਭਗਵਾਨ ਸ਼ਾਇਦ ਇੱਕ ਮੱਛਰ ਹੁੰਦਾ ਅਤੇ ਇੱਕ ਰੋਗ ਦੇ ਕੀੜੇ ਦਾ ਭਗਵਾਨ ਇੱਕ ਕੀਟਾਣੂੰ ਹੁੰਦਾ। ਮਨੁੱਖ ਨੇ ਆਪਣੇ ਭਗਵਾਨ ਨੂੰ ਸਰਵਦਰਸ਼ੀ, ਸਰਵ-ਸ਼ਕਤੀਮਾਨ ਅਤੇ ਸਰਵ-ਵਿਆਪੀ ਬਣਾ ਦਿੱਤਾ। ਦੂਸਰੇ ਸ਼ਬਦਾਂ ਵਿੱਚ ਕਹੀਏ ਤਾਂ ਮਨੁੱਖ ਨੇ ਆਪਣੀਆਂ ਸਰਵ-ਉੱਤਮ ਇੱਛਾਵਾਂ ਨੂੰ ਆਪਣੇ ਕਲਪਨਿਕ ਈਸ਼ਵਰ ਵਿੱਚ ਮੂਰਤੀਮਾਨ ਕਰ ਦਿੱਤਾ।"*

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮਨੁੱਖ ਦੇ ਅਜਿਹਾ ਸੋਚਣ ਦੇ ਪਿੱਛੇ ਸਮਾਜਿਕ ਅਤੇ ਭੌਤਿਕ ਆਧਾਰ ਕੀ ਹੈ? ਇਸ ਪ੍ਰਸ਼ਨ 'ਤੇ ਵਿਚਾਰ ਕਰਦਾ ਹੋਇਆ ਇਹ ਲੇਖਕ ਅੱਗੇ ਕਹਿੰਦਾ ਹੈ ਕਿ ਈਸ਼ਵਰ ਮਾਨਵ ਦੀ ਕਲਪਨਾ ਮਾਤਰ ਹੈ। ਇਸ ਕਲਪਨਾ ਦਾ ਆਧਾਰ ਹੈ- ਮਾਨਵ ਜੀਵਨ ਦਾ ਰਸਹੀਣ ਅਤੇ ਗਰੀਬ ਹੋਣਾ। ਇਸ ਤੋਂ ਬਾਹਰ ਨਿਕਲਣ ਅਤੇ ਇਸ ਜੀਵਨ ਨੂੰ ਜ਼ਿਆਦਾ ਸਮਰਥ ਜਿਆਦਾ ਸਹੂਲਤ ਵਾਲਾ ਅਤੇ ਜਿਆਦਾ ਨਿਆਂਸੰਗਤ ਜਾਂ ਸੁੰਦਰ ਬਣਾਉਂਣ ਦੀ ਤਮੰਨਾ ਨੇ ਹੀ, ਉਸਦੀ ਈਸ਼ਵਰੀ ਕਲਪਨਾ ਦੇ ਆਧਾਰ ਦਾ ਕੰਮ ਕੀਤਾ। ਆਮ ਜਨਤਾ ਨੇ ਈਸ਼ਵਰ ਨੂੰ ਨਿੱਤ ਦੇ ਜੀਵਨ ਵਿੱਚ ਬਹੁਤ ਉੱਚਾ ਸਥਾਨ ਦਿੱਤਾ। ਅਜਿਹਾ ਕਿਉਂ ਹੋਇਆ? ਇਸ ਲਈ ਕਿ ਰਾਤ-ਦਿਨ ਮਿਹਨਤ ਕਰਨ ਵੇਲੇ ਸਾਹਮਣੇ ਆਉਂਣ ਵਾਲੇ ਉੱਤਮ ਗੁਣਾਂ ਅਤੇ ਉੱਤਮ ਨਤੀਜਿਆਂ ਨੂੰ ਮਾਨਵ ਜੀਵਨ ਦੀ ਸਥਾਪਿਤ ਸਮਾਜਿਕ ਅਸਲੀਅਤ ਵਿੱਚ ਕੋਈ ਜਗ੍ਹਾ ਨਹੀਂ ਮਿਲ ਸਕੀ। ਮਿਹਨਤਕਸ਼ ਇਨਸਾਨ ਦੀਆਂ ਇੱਛਾਵਾਂ-ਤਮੰਨਾਵਾਂ ਨੂੰ ਨਿੱਤ ਦੀ ਜਿੰਦਗੀ ਵਿੱਚ ਕੋਈ ਸਥਾਨ ਨਹੀਂ ਮਿਲ ਸਕਿਆ। ਇਸ ਤਰ੍ਹਾਂ ਆਮ ਮਿਹਨਤਕਸ਼ ਜਨਤਾ ਦਾ ਜੀਵਨ ਸਿਰਫ਼ ਪੇਟ ਭਰਨ ਦਾ ਇੱਕ ਸਖ਼ਤ ਸਥਲ ਬਣ ਕੇ ਰਹਿ ਗਿਆ। ਇਸ ਹਾਲਾਤ ਤੋਂ ਮੁਕਤੀ ਪਾਉਂਣ ਲਈ ਜਦੋਂ ਉਸਦੇ ਕੋਲ ਕੋਈ ਰਾਹ ਨਾ ਰਿਹਾ ਤਾਂ ਉਸਨੇ ਈਸ਼ਵਰ ਦੀ ਕਲਪਨਾ ਕੀਤੀ ਅਤੇ ਇਸ ਕਲਪਨਾ ਦੇ ਸਾਹਮਣੇ ਸਮਰਪਣ ਕੀਤਾ ਤਾਂ ਕਿ ਇਹ ਈਸ਼ਵਰ ਉਸਨੂੰ ਅਗਲੇ ਜਨਮ



ਵਿੱਚ ਪ੍ਰੋਹਿਤਾਂ ਅਤੇ ਰਾਜ-ਨੇਤਾਵਾਂ ਦੀ ਸ਼ਕਲ ਵਿੱਚ ਪੈਦਾ ਕਰੇ। ਪ੍ਰੋਹਿਤਾਂ ਨੇ ਜਨਤਾ ਦੀ ਇਸ ਇੱਛਾ ਕਮਜੋਰੀ ਦਾ ਲਾਭ ਉਠਾ ਕੇ ਉਸਨੂੰ ਸਦਾ-ਸਦਾ ਲਈ ਗੁਲਾਮ ਬਣਾਈ ਰੱਖਿਆ। ਇਥੋਂ ਹੀ ਧਾਰਮਿਕ ਗੁਲਾਮੀ ਦਾ ਇਤਿਹਾਸ ਸ਼ੁਰੂ ਹੁੰਦਾ ਹੈ ਅਤੇ ਸ਼ਾਇਦ ਇਹੀ ਧਾਰਮਿਕ ਗੁਲਾਮੀ ਦੇ ਇਤਿਹਾਸ ਦਾ ਆਧਾਰ ਹੈ।

ਸਮੱਸਿਆ ਨੂੰ ਪੂਰੀ ਤੌਰ 'ਤੇ ਸਮਝਣ ਲਈ, ਸਭ ਤੋਂ ਪਹਿਲਾਂ ਧਾਰਮਿਕ ਧੋਖੇਬਾਜ਼ਾਂ ਦੇ ਇਤਿਹਾਸ ਨੂੰ ਠੀਕ ਤਰ੍ਹਾਂ ਜਾਨਣਾ ਚਾਹੀਦਾ। ਮਾਨਵ ਸੱਭਿਅਤਾ ਦੀ ਵਿਕਾਸ ਯਾਤਰਾ ਵਿੱਚ, ਵਿਕਾਸ ਦੀ ਦ੍ਰਿਸ਼ਟੀ ਨਾਲ, ਧਰਮ ਦੀ ਸਾਰਥਕਤਾ ਅਤੇ ਨਿਰਸਾਰਥਕਤਾ ਨੂੰ ਹੀ ਪਹਿਲਾਂ ਕਿਉਂ ਨਾ ਸਮਝਿਆ ਜਾਵੇ? ਸਾਨੂੰ ਇਹ ਸਮਝਣ ਦਾ ਗੰਭੀਰ ਯਤਨ ਕਰਨਾ ਚਾਹੀਦਾ ਹੈ ਕਿ ਜਿਸ ਰਾਹ ਤੋਂ ਹੋ ਕੇ ਮਾਨਵ ਅੱਜ ਜਿਸ ਥਾਂ 'ਤੇ ਪਹੁੰਚਿਆ ਹੈ, ਉਸਦੀ ਇਸ ਉਘੜ-ਦੁੱਘੜੀ ਯਾਤਰਾ ਵਿੱਚ, ਕਦੋਂ ਉਸਨੂੰ ਧਰਮ ਨੂੰ ਪੈਦਾ ਕਰਨ ਦੀ ਲੋੜ ਪਈ। ਅੱਜ ਦੀਆਂ ਪ੍ਰਸਥਿਤੀਆਂ ਵਿੱਚ ਵੀ ਦੋ-ਚਾਰ ਹੋਣਾ ਜਰੂਰੀ ਹੈ ਕਿ ਕੀ ਅੱਜ ਵੀ ਮਾਨਵ ਸੱਭਿਅਤਾ ਨੂੰ ਗਤੀਮਾਨ ਬਣਾਈ ਰੱਖਣ ਦੀ ਦ੍ਰਿਸ਼ਟੀ ਤੋਂ ਧਰਮ ਜਰੂਰੀ ਹੈ।

ਮਾਨਵ ਸੱਭਿਅਤਾ ਦੇ ਕਰੋੜਾਂ ਸਾਲ ਦੇ ਇਤਿਹਾਸ ਵਿੱਚ ਇਹੀ ਨੁਕਤਾ ਹਮੇਸ਼ਾ ਬਹਿਸ ਦਾ ਆਧਾਰ ਰਿਹਾ ਹੈ ਕਿ ਆਖਿਰ ਕੀ ਕਾਰਨ ਹੈ ਕਿ ਇਨਸਾਨ ਆਪਣੀਆਂ ਹੀ ਖੋਜਾਂ ਅਤੇ ਉਤਪਤੀਆਂ ਦਾ ਸ਼ਿਕਾਰ ਹੁੰਦਾ ਆ ਰਿਹਾ ਹੈ। ਉਹਨਾਂ ਖੋਜਾਂ ਅਤੇ ਉਤਪਤੀਆਂ ਦਾ ਸ਼ਿਕਾਰ, ਜਿੰਨ੍ਹਾਂ ਨੂੰ ਉਸਨੇ ਵੱਡੀਆਂ-ਵੱਡੀਆਂ ਕੀਮਤਾਂ ਚੁਕਾ ਕੇ ਹਾਸਿਲ ਕੀਤਾ ਹੈ। ਕਹਿਣ ਦਾ ਮਤਲਬ ਇਹ ਹੈ ਕਿ ਵਿਕਾਸ ਦੇ ਇਸ ਦੌਰ ਵਿੱਚ ਉਹਨਾਂ ਖੋਜਾਂ ਦੇ ਮੂਲ ਚਰਿੱਤਰਾਂ ਨੂੰ ਜਾਨਣਾ ਜਰੂਰੀ ਹੈ। ਲਿਖਤੀ ਇਤਿਹਾਸ ਤੋਂ ਪ੍ਰਾਪਤ ਜਾਣਕਾਰੀਆਂ ਦੇ ਹਿਸਾਬ ਨਾਲ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਘੱਟ ਤੋਂ ਘੱਟ, ਜਦੋਂ ਤੋਂ ਸੱਭਿਆਤਾਵਾਂ ਦੇ ਬਨਣ ਦਾ ਸਿਲਸਿਲਾ ਸ਼ੁਰੂ ਹੋਇਆ ਸੀ ਤਾਂ ਕੰਮ ਕਰਨ ਵਾਲੇ ਅਤੇ ਕੰਮ ਕਰਵਾਉਂਣ ਵਾਲਿਆਂ ਵਿੱਚ ਸਿੱਧਾ-ਸਿੱਧਾ ਅੰਤਰ ਦੇਖਿਆ ਜਾ ਸਕਦਾ ਹੈ। ਇਹ ਉਹ ਅਵਸਥਾ ਹੈ, ਜਦੋਂ ਮਾਨਸਿਕ ਮਿਹਨਤ ਨੇ ਸਰੀਰਿਕ ਮਿਹਨਤ 'ਤੇ ਕਾਬੂ ਪਾ ਲਿਆ ਸੀ। ਅਸੀਂ ਦੇਖਦੇ ਹਾਂ ਕਿ ਅੱਗੇ ਦਾ ਸਾਰੇ ਦਾ ਸਾਰਾ ਵਿਕਾਸ (?) ਕੰਮ ਲੈਣ ਵਾਲੀ ਜਮਾਤ ਦੇ ਮਾਰਗ ਦਰਸ਼ਨ ਵਿੱਚ ਹੁੰਦਾ ਰਿਹਾ ਅਤੇ ਇਸੇ ਜਮਾਤ ਨੇ ਦੁਨੀਆਂ ਦੇ ਸਾਰੇ ਚਮਤਕਾਰ ਅਤੇਖੋਜਾਂ ਦੀ ਵਰਤੋਂ ਆਪਣੇ ਹਿੱਤਾਂ ਲਈ ਕੀਤੀ।

ਸਵਾਲ ਪੈਦਾ ਹੁੰਦਾ ਹੈ ਕਿ ਧਰਮ ਦੇ ਅਤਿ ਲੰਮੇ ਕਾਲ ਤੱਕ ਟਿਕੇ ਰਹਿਣ ਦੀ ਬੁਨਿਆਦ ਕੀ ਹੈ? ਸਮਾਜ ਵਿਗਿਆਨੀਆਂ ਦੇ ਸਾਹਮਣੇ ਅੱਜ ਤੱਕ ਦਾ ਇਹ ਬਹੁਤ ਵੱਡਾ ਸਵਾਲ ਹੈ। ਹੁਣ ਇੱਕ ਸੌਖਾ ਸਵਾਲ ਮੇਰੇ ਦਿਮਾਗ ਵਿੱਚ ਆਉਂਦਾ ਹੈ ਕਿ ਕੀ ਈਸ਼ਵਰ ਦੀ ਗੈਰਹਾਜ਼ਰੀ ਵਿੱਚ ਧਰਮ ਦਾ ਟਿਕਣਾ ਸੰਭਵ ਸੀ ਅਤੇ ਕੀ ਸੰਭਵ ਹੈ। ਅਸਲ ਵਿੱਚ ਸੱਭਿਅਤਾ ਦੀ ਸ਼ੁਰੁਆਤੀ ਅਵਸਥਾ ਵਿੱਚ, ਜਦੋਂ ਅਜੇ ਮਾਨਵ ਨੇ ਇੱਕ ਥਾਂ ਰਹਿਣਾ, ਪਸ਼ੂ ਪਾਲਣਾ, ਖੇਤੀ ਕਰਨਾ ਅਜੇ ਤੱਕ ਉਸਨੂੰ ਅੱਗ ਦਾ ਪਤਾ ਨਹੀਂ ਸੀ ਲੱਗਿਆ ਹੋਣਾ, ਉਦੋਂ ਤੱਕ ਦੀ ਅਵਸਥਾ ਵਿੱਚ ਉਸਦਾ ਸਾਰਾ ਸਮਾਂ ਪ੍ਰਕ੍ਰਿਤੀ ਦੇ ਨਾਲ ਸੰਘਰਸ਼ ਕਰਨ ਅਤੇ ਜਿਉਂਣ ਦੀ ਕਠੋਰ ਜਦੋ-ਜਹਿਦ ਵਿੱਚ ਗੁਜਰ ਜਾਂਦਾ ਸੀ। ਉਸ ਅਵਸਥਾ ਵਿੱਚ ਉਸਦੀ ਸੋਚ ਕਿਹੋ ਜਿਹੀ ਰਹੀ ਹੋਵੇਗੀ। ਪ੍ਰਕ੍ਰਿਤੀ ਦੇ ਬਾਰੇ ਉਸਨੇ ਕਿਵੇਂ ਸੋਚਿਆ ਹੋਵੇਗਾ। ਇਹ ਦੱਸਣ ਦੀ ਜਰੂਰਤ ਨਹੀਂ ਹੈ ਕਿ ਉਦੋਂ ਉਸਦੇ ਕੋਲ ਆਪਣੀ ਹੋਂਦ ਦੀ ਰੱਖਿਆ ਦੇ ਇਲਾਵਾ ਦੂਜਾ ਕੋਈ ਕੰਮ ਹੀ ਨਹੀਂ ਸੀ। ਉਸ ਸਮੇਂ ਉਸਨੇ ਜੋ ਵਿਚਾਰ ਕੀਤੇ ਸਨ, ਉਹਨਾਂ ਵਿਚਾਰਾਂ ਨੂੰ ਉਸਨੇ ਸਹੀ ਮੰਨਿਆ ਸੀ ਅਤੇ ਉਹਨਾਂ ਵਿਚਾਰਾਂ ਨੂੰ ਲਾਗੂ ਕਰਨ ਦੇ ਸਾਧਨਾਂ ਦੇ ਰੂਪ ਬਹੁਤ ਸਾਰੇ ਅੰਧ-ਵਿਸ਼ਵਾਸ਼ ਤਿਆਰ ਹੁੰਦੇ ਸਨ। ਉਸਦੀ ਹੋਂਦ ਦੇ ਸੰਘਰਸ਼ ਨੇ ਉਸਨੂੰ ਸਦੀਵੀਂ ਹੋਂਦ ਵਿੱਚ ਰਹਿਣ ਦੇ ਮੋਹ ਵਿੱਚ ਪਾ ਦਿੱਤਾ, ਇਸ ਲਈ ਇੱਥੋਂ ਹੀ ਅਮਰ ਹੋਣ ਦੀ ਕਲਪਨਾ ਨੂੰ ਜਨਮ ਦਿੱਤਾ ਗਿਆ। ਗਾਰਡਨ ਚਾਇਲਡ ਦੱਸਦੇ ਹਨ ਕਿ ਮਾਨਵ ਨੂੰ ਛੱਡ ਕੇ ਸਾਰਾ ਪ੍ਰਾਣੀ-ਜਗਤ ਅਜਿਹੇ ਕਾਰਜ-ਕਲਾਪਾਂ ਤੋਂ ਅਭਿੱਜ ਰਹਿੰਦਾ ਹੈ। ਸੰਭਵ ਹੈ ਕਿ ਇਸਦਾ ਇਹੀ ਕਾਰਨ ਰਿਹਾ ਹੋਵੇ ਕਿ ਸਾਰੇ ਪਾਣੀ ਜਗਤ ਦਾ ਕੋਈ ਭਾਸ਼ਾ-ਪ੍ਰਤੀਕ ਨਹੀਂ ਹੁੰਦਾ ਇਸ ਲਈ ਸ਼ਾਇਦ ਉਹ ਅਜਿਹੇ ਅਮੂਰਤ ਵਿਚਾਰਾਂ ਦਾ ਨਿਰਮਾਣ ਹੀ ਨਹੀਂ ਕਰ ਸਕਦਾ।

ਇਸੇ ਵਿਸ਼ੇ ਦੇ ਵਿਦਵਾਨਾਂ ਦਾ ਕਹਿਣਾ ਹੈ ਕਿ ਮਾਨਵ ਨੇ ਇਹਨਾਂ ਅਮੂਰਤ ਵਿਚਾਰਾਂ ਅਤੇ ਅਧਿਆਤਮਕ ਸਾਧਨਾਂ ਤੋਂ ਆਪਣੇ ਭਵਿੱਖ ਦੀ ਪ੍ਰੇਰਣਾ ਦਾ ਕੰਮ ਲੈਣਾ ਸ਼ੁਰੂ ਕਰ ਦਿੱਤਾ। ਇੱਥੋਂ ਤੱਕ ਕਿ ਇਹਨਾਂ ਨੂੰ ਜੀਵਨ ਜਿਉਂਣ ਦੀ ਪ੍ਰੇਰਣਾ ਦਾ ਇੱਕ ਮਾਤਰ ਆਧਾਰ ਮੰਨ ਲਿਆ। ਸੰਭਵ ਹੈ ਕਿ ਇਹ ਇਤਿਹਾਸ ਦੇ ਇਕ ਦੌਰ ਦੀ ਜਰੂਰਤ ਰਹੀ ਹੋਵੇ ਲੇਕਿਨ ਉਸਦਾ ਅੱਜ ਤੱਕ ਚਲਦੇ ਰਹਿਣਾ, ਮਾਨਵ ਲਈ ਉਸਦੇ ਲੁੱਟ ਦਾ ਆਧਾਰ ਤਿਆਰ ਕਰਦਾ ਹੈ ਅਤੇ ਨਾਲ ਹੀ ਮਾਨਵ ਨੂੰ ਇਸ ਗੈਰ ਜਰੂਰੀ ਵਿਚਾਰਧਾਰਾ ਤੋਂ ਬਾਹਰ ਨਿਕਲਣ ਦਾ ਅਰਥ ਹੋਵੇਗਾ - ਲੁੱਟ ਦੇ ਸਾਰੇ ਤਰ੍ਹਾਂ ਦੇ ਖਿਲਾਫ਼, ਉਸ ਵੱਲੋਂ ਕਦੇ ਖਤਮ ਨਾ ਹੋਣ ਵਾਲੀ ਜੰਗ ਦੀ ਸ਼ੁਰੂਆਤ ਹੋ ਜਾਣਾ। ਇਸ ਪ੍ਰਕਿਰਿਆ ਨੂੰ ਰੋਕੀ ਰੱਖਣਾ ਹੀ ਅਧਿਆਤਮਿਕਤਾ ਦਾ ਰਾਜਨੈਤਿਕ ਉਪਯੋਗ ਹੈ। ਯਾਨੀ ਇਨਸਾਨ ਨੂੰ ਆਪਣੀਆਂ ਸਮੱਸਿਆਵਾਂ ਦਾ ਹੱਲ ਉਸ ਜਗਤ ਵਿੱਚ ਲੱਭਣ ਹੀ ਨਾ ਦਿੱਤਾ ਜਾਵੇ, ਜੋ ਜਗਤ ਇਹਨਾਂ ਸਮੱਸਿਆਵਾਂ ਨੂੰ ਪੈਦਾ ਕਰਨ ਦਾ ਮੂਲ ਆਧਾਰ ਹੈ। □

*ਅਨੁਵਾਦ : ਰਵਿੰਦਰ ਰਾਹੀ, ਜੈਤੋ*

# ਪਰਛਾਵੇਂ, ਗ੍ਰਹਿਣ ਅਤੇ ਅੰਧ-ਵਿਸ਼ਵਾਸ਼

ਸੰਜੀਵਨ ਸਿੰਘ ਡਢਵਾਲ

ਕਿਸੇ ਵੀ ਵਸਤੂ ਨੂੰ ਦੇਖਣ ਲਈ ਇਹ ਜ਼ਰੂਰੀ ਹੈ ਕਿ ਵਸਤੂ ਅਪਾਰਦਰਸ਼ੀ (ਜਿਸ ਵਿੱਚੋਂ ਪ੍ਰਕਾਸ਼ ਆਰ-ਪਾਰ ਨਾ ਲੰਘ ਸਕੇ) ਹੋਵੇ, ਵਸਤੂ ਤੇ ਊਰਜਾ ਦਾ ਰੂਪ ਪ੍ਰਕਾਸ਼ ਪੈਦਾ ਹੋਵੇ, ਉਸ ਤੋਂ ਕੁਝ ਰੰਗਾਂ ਦਾ ਪ੍ਰਕਾਸ਼ ਮੁੜ ਕੇ ਸਾਡੇ ਵੱਲ ਆਵੇ ਅਤੇ ਉਹ ਵਸਤੂ ਸਾਡੀਆਂ ਤੰਦਰੁਸਤ ਅੱਖਾਂ ਦੇ ਸਾਹਮਣੇ ਹੋਵੇ। ਜਿਸ ਵਸਤੂ ਵਿੱਚੋਂ ਪ੍ਰਕਾਸ਼ ਆਰ-ਪਾਰ ਨਾ ਲੰਘ ਸਕੇ ਉਸ ਨੂੰ ਅਪਾਰਦਰਸ਼ੀ ਵਸਤੂ ਕਹਿੰਦੇ ਹਨ। ਇੱਟਾਂ, ਪੱਥਰ, ਕੋਲਾ, ਚੰਨ, ਧਰਤੀ, ਰੁੱਖ, ਮਨੁੱਖੀ ਸਰੀਰ ਸਭ ਅਪਾਰਦਰਸ਼ੀ ਹਨ। ਜਿਹੜੀ ਵਸਤੂ ਆਪਣੇ ਵਿੱਚੋਂ ਪ੍ਰਕਾਸ਼ ਛੱਡੇ ਉਸ ਨੂੰ ਪ੍ਰਕਾਸ਼ਮਾਨ ਵਸਤੂ ਜਾਂ ਪ੍ਰਕਾਸ਼ ਦਾ ਸਰੋਤ ਕਹਿੰਦੇ ਹਨ। ਅੱਗ, ਜੁਗਨੂੰ, ਤਾਰੇ, ਬਿਜਲੀ ਦਾ ਜਲਦਾ ਬਲਬ ਜਾਂ ਟਿਊਬ ਪ੍ਰਕਾਸ਼ ਦੇ ਸਰੋਤ ਹਨ।

ਜਦੋਂ ਕਿਸੇ ਪ੍ਰਕਾਸ਼ਮਾਨ ਵਸਤੂ (ਸ੍ਰੋਤ) ਤੋਂ ਅੱਗੇ ਪ੍ਰਕਾਸ਼ ਦੇ ਰਾਹ ਵਿੱਚ ਕੋਈ ਅਪਾਰਦਰਸ਼ੀ ਵਸਤੂ ਆ ਜਾਵੇ ਤਾਂ ਉਸ ਦੇ ਦੂਜੇ ਪਾਸੇ ਪ੍ਰਕਾਸ਼ ਨਹੀਂ ਪੁੱਜਦਾ ਜਿਸ ਨੂੰ ਪ੍ਰਛਾਵਾਂ ਕਹਿੰਦੇ ਹਨ। ਜਦੋਂ ਤੁਸੀਂ ਧੁੱਪ ਵਿੱਚ ਬਾਹਰ ਚੱਲ ਰਹੇ ਹੁੰਦੇ ਹੋ ਤਾਂ ਸੂਰਜ ਤੋਂ ਉਲਟ ਦਿਸ਼ਾ ਵਿੱਚ ਤੁਹਾਡਾ ਪਰਛਾਵਾ ਬਣਦਾ ਹੈ। ਛੋਟੀ ਤੋਂ ਛੋਟੀ ਅਤੇ ਵੱਡੀ ਤੋਂ ਵੱਡੀ ਅਪਾਰਦਰਸ਼ੀ ਵਸਤੂ ਦਾ ਪਰਛਾਵਾ ਬਣਦਾ ਹੈ ਪਰਛਾਵੇਂ ਦਾ ਆਕਾਰ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਪ੍ਰਕਾਸ਼ ਦਾ ਸਰੋਤ ਕਿੰਨਾ ਵੱਡਾ ਹੈ, ਅਪਾਰਦਰਸ਼ੀ ਵਸਤੂ ਸ੍ਰੋਤ ਤੋਂ ਕਿੰਨੀ ਦੂਰ ਹੈ। ਜਦੋਂ ਸਰੋਤ ਅਤੇ ਵਸਤੂ ਵਿੱਚ ਫਾਸਲਾ ਵੱਧ ਹੋਵੇ। ਜਿਵੇਂ ਧਰਤੀ ਤੇ ਸੂਰਜ, ਚੰਨ ਤੇ ਸੂਰਜ ਵਿਚਕਾਰੀ ਤਾਂ ਪਰਛਾਵੇਂ ਦੇ ਦੋ ਖੇਤਰ ਹੁੰਦੇ ਹਨ : ਇੱਕ ਹੈ ਉਹ ਖੇਤਰ ਜਿੱਥੇ ਪ੍ਰਕਾਸ਼ ਬਿਲਕੁਲ ਨਹੀਂ ਪਹੁੰਚਦਾ। ਪਰਛਾਵੇਂ ਦੇ ਇਸ ਖੇਤਰ ਨੂੰ ਗੂੜ੍ਹਾ ਪਰਛਾਵਾਂ ਜਾਂ ਅੰਬਰਾ ਕਹਿੰਦੇ ਹਨ। ਪਰਛਾਵੇਂ ਦਾ ਦੂਜਾ ਉਹ ਖੇਤਰ ਹੁੰਦਾ ਜਿੱਥੇ ਅੰਸ਼ਕ ਰੂਪ ਵਿੱਚ ਪ੍ਰਕਾਸ਼ ਪੁੱਜਦਾ ਹੈ ਉਸ ਨੂੰ ਫਿੱਕਾ ਪਰਛਾਵਾਂ ਜਾਂ ਉੱਪਛਾਇਆ ਕਹਿੰਦੇ ਹਨ।

ਧਰਤੀ ਦਾ ਪਰਛਾਵਾਂ ਜਦ ਚੰਨ ਤੇ ਪੈਂਦਾ ਹੈ ਤਾਂ ਪੁੰਨਿਆ ਵਾਲੀ ਰਾਤ ਨੂੰ ਚੰਨ ਧਰਤੀ ਦੇ ਪਰਛਾਵੇਂ ਵਿੱਚ ਆ ਜਾਂਦਾ ਹੈ ਜਿਸ ਨੂੰ ਚੰਨ ਗ੍ਰਹਿਣ ਕਹਿੰਦੇ ਹਨ। ਜਿਸ ਮੱਸਿਆ ਵਾਲੇ ਦਿਨ (ਦਿਨ-ਰਾਤ) ਜਦ ਸੂਰਜ ਚੰਨ ਅਤੇ ਧਰਤੀ ਇੱਕ ਸੇਧ ਵਿੱਚ ਅਤੇ ਇੱਕ ਤਲ ਵਿੱਚ ਆ ਜਾਣ ਉਸ ਦਿਨ ਚੰਨ ਦਾ ਪਰਛਾਵਾਂ ਧਰਤੀ ਤੇ ਪੈਂਦਾ ਹੈ ਅਤੇ ਧਰਤੀ ਦੇ ਉਸ ਖੇਤਰ 'ਤੇ ਦਿਨ ਸਮੇਂ ਵੀ ਹਨੇਰਾ ਛਾ ਜਾਂਦਾ ਹੈ ਜਿਸ ਨੂੰ ਸੂਰਜ ਗ੍ਰਹਿਣ ਕਹਿੰਦੇ ਹਨ। ਜਿਹੜੇ ਲੋਕ ਆਧੁਨਿਕ ਯੁੱਗ ਵਿੱਚ ਵੀ ਵਿਗਿਆਨਕ ਸੱਚਾਈ ਤੋਂ ਉਲਟ ਗ੍ਰਹਿਣਾਂ ਨਾਲ ਅੰਧ ਵਿਸ਼ਵਾਸ਼ਾਂ ਵਿੱਚ ਫਸੇ ਹਨ, ਉਹ ਅਗਿਆਨੀ ਹਨ ਅਤੇ ਉਹਨਾਂ ਦੇ ਦਿਮਾਗ ਨੂੰ ਗ੍ਰਹਿਣ ਲੱਗਿਆ ਹੈ। ਤੁਸੀਂ 22 ਜੁਲਾਈ 2009 ਨੂੰ ਅਜਿਹੇ ਸੂਰਜ ਗ੍ਰਹਿਣ ਦਾ ਨਜ਼ਾਰਾ ਵੇਖਿਆ ਜੋ ਕਿ 21 ਵੀਂ ਸਦੀ ਦਾ ਸਭ ਤੋਂ ਵੱਧ ਸਮਾਂ ਰਹਿਣ ਵਾਲਾ ਪੂਰਣ ਸੂਰਜ ਗ੍ਰਹਿਣ ਸੀ। ਅਰਬ ਸਾਗਰ ਤੋਂ ਸ਼ੁਰੂ ਹੋ ਕੇ ਲੱਗਭਗ 265 ਕਿਲੋਮੀਟਰ ਚੌੜੀ ਪੱਟੀ ਵਿੱਚ ਮਹਾਰਾਸ਼ਟਰ, ਮੱਧ ਪ੍ਰਦੇਸ਼, ਬਿਹਾਰ, ਉੜੀਸਾ, ਬੰਗਾਲ ਤੇ ਪੂਰਬੀ ਭਾਰਤ ਤੋਂ ਬਾਅਦ ਚੀਨ ਤੱਕ ਇਹ ਪੂਰਣ ਸੂਰਜ ਗ੍ਰਹਿਣ ਸੀ ਜਦ ਕਿ ਬਾਕੀ ਭਾਰਤ ਵਿੱਚ ਇਹ ਅੰਸ਼ਕ ਸੂਰਜ ਗ੍ਰਹਿਣ ਸੀ।

ਸਾਡੀ ਧਰਤੀ ਸੌਰ ਮੰਡਲ ਦਾ ਗ੍ਰਹਿ ਹੈ ਅਤੇ ਚੰਨ, ਧਰਤੀ ਦਾ ਉਪਗ੍ਰਹਿ। ਧਰਤੀ ਸੂਰਜ ਦੁਆਲੇ ਅਤੇ ਸਾਡਾ ਚੰਨ ਧਰਤੀ ਦੁਆਲੇ ਅੰਡਾਕਾਰ ਰਸਤਿਆਂ 'ਤੇ ਘੁੰਮਦੇ ਹਨ। ਧਰਤੀ ਸੂਰਜ ਦੁਆਲੇ ਇੱਕ ਚੱਕਰ 365.25 ਦਿਨਾਂ ਵਿੱਚ ਅਤੇ ਚੰਨ ਧਰਤੀ ਦੁਆਲੇ ਇੱਕ ਚੱਕਰ 27.3 ਦਿਨਾਂ ਵਿੱਚ ਪੂਰਾ ਕਰਦਾ ਹੈ। ਇਸ ਦੌਰਾਨ ਧਰਤੀ ਆਪਣੇ ਧੁਰੇ ਤੇ ਵੀ ਘੁੰਮਦੀ ਹੈ ਅਤੇ ਸੂਰਜ ਦੁਆਲੇ ਆਪਣੇ ਪੱਥ 'ਤੇ ਵੀ ਅੱਗੇ ਵਧਦੀ ਹੈ ਇਸ ਲਈ ਧਰਤੀ ਦੇ ਕਿਸੇ ਵੀ ਥਾਂ ਤੋਂ 29.5 ਦਿਨ ਬਾਦ ਚੰਨ ਫਿਰ ਉੱਥੋਂ ਦਿਸਦਾ ਹੈ। ਇਸ ਲਈ ਚੰਨ ਦਾ ਮਹੀਨਾ 29.5 ਦਿਨਾਂ ਦਾ ਹੁੰਦਾ ਹੈ। ਧਰਤੀ ਦਾ ਸੂਰਜ ਦੁਆਲੇ ਰਸਤਾ ਅਤੇ ਚੰਨ ਦੁਆਲੇ ਰਸਤਾ ਦੋਵੇਂ ਇੱਕ ਤਲ ਵਿੱਚ ਨਹੀਂ ਹੁੰਦੇ ਨਹੀਂ ਤਾਂ ਹਰ ਪੁੰਨਿਆ ਨੂੰ ਚੰਨ ਗ੍ਰਹਿਣ ਅਤੇ ਹਰ ਮੱਸਿਆ ਨੂੰ ਸੂਰਜ ਗ੍ਰਹਿਣ ਲੱਗਣਾ ਸੀ। ਇਹਨਾਂ ਦੋਵਾਂ ਰਸਤਿਆਂ ਵਿਚਕਾਰ $5^{0}$ ਦਾ ਅੰਤਰ ਹੈ ਜਿਸ ਪੁੰਨਿਆ ਨੂੰ ਇਹ ਇੱਕ ਸੇਧ ਇੱਕ ਤਲ ਅਤੇ ਇੱਕ ਰੇਖਾ ਵਿੱਚ ਆਉਂਦੇ ਹਨ ਉਸ ਰਾਤ ਧਰਤੀ ਦਾ ਪਰਛਾਵਾ ਚੰਨ 'ਤੇ ਪੈਂਦਾ ਹੈ ਅਤੇ ਚੰਨ ਗ੍ਰਹਿਣ ਲੱਗਦਾ ਹੈ ਅਤੇ ਜਿਸ ਮੱਸਿਆ ਨੂੰ ਇਹ ਤਿੰਨੋ ਇੱਕੋ ਤਲ ਤੇ ਇੱਕੋ ਸਰਲ ਰੇਖਾ ਵਿੱਚ ਆ ਜਾਣ ਤਾਂ ਚੰਨ ਦਾ ਪਰਛਾਵਾ ਦਿਨ ਸਮੇਂ ਧਰਤੀ ਜਿਸ ਖੇਤਰ 'ਤੇ ਪੈਂਦਾ ਹੈ ਉੱਥੇ ਦਿਨ ਸਮੇਂ ਸੂਰਜ ਦਾ ਪ੍ਰਕਾਸ਼ ਨਹੀਂ ਪੁੱਜਦਾ ਜਿਸ ਨੂੰ ਸੂਰਜ ਗ੍ਰਹਿਣ ਕਹਿੰਦੇ ਹਨ। ਆਪਣੇ ਅੰਡਾਕਾਰ ਰਸਤਿਆਂ ਤੇ ਜੇ ਧਰਤੀ ਸੂਰਜ ਤੋਂ ਦੂਰ ਹੋਵੇ (ਅਪ੍ਰੈਲ ਤੋਂ ਜੁਲਾਈ ਮਹੀਨਿਆਂ ਤੱਕ) ਅਤੇ ਚੰਨ ਧਰਤੀ ਦੇ ਨੇੜੇ ਹੋਵੇ ਤਾਂ ਚੰਨ ਦੀ ਗੋਲ ਡਿਸਕ ਪੂਰੇ ਸੂਰਜ ਨੂੰ ਢੱਕ ਲੈਂਦੀ ਹੈ ਜਿਸ ਨੂੰ ਪੂਰਣ ਸੂਰਜ ਗ੍ਰਹਿਣ ਕਹਿੰਦੇ ਹਨ। ਇਸ ਇੱਕ ਸੰਯੋਗ ਹੈ ਕਿ ਸੂਰਜ ਦੀ ਗੋਲਾਈ ਜਾਂ ਡਿਸਕ ਚੰਨ ਨਾਲੋਂ 400 ਗੁਣਾ ਵੱਡੀ ਹੈ ਪਰ ਧਰਤੀ ਤੋਂ ਚੰਨ ਦੀ ਤੁਲਨਾ ਵਿੱਚ ਸੂਰਜ 400 ਗੁਣਾ ਦੂਰ (ਚੰਨ ਕੇਵਲ 384000



ਕਿਲੋਮੀਟਰ ਦੂਰ ਅਤੇ ਸੂਰਜ ਧਰਤੀ ਤੋਂ 15 ਕਰੋੜ ਕਿਲੋਮੀਟਰ ਦੂਰ) ਹੈ। ਇਸੇ ਕਰਕੇ ਚੰਨ ਦੀ ਡਿਸਕ 400 ਗੁਣਾ ਵੱਡੇ ਸੂਰਜ ਨੂੰ ਪੂਰੀ ਤਰ੍ਹਾਂ ਢੱਕ ਲੈਂਦੀ ਹੈ ਤੇ ਪੂਰਣ ਸੂਰਜ ਗ੍ਰਹਿਣ ਲੱਗਦਾ ਹੈ। ਸੂਰਜ ਦੁਆਲੇ ਅੰਡਾਕਾਰ ਰਸਤੇ ਤੇ ਜੇ ਧਰਤੀ ਸੂਰਜ ਦੇ ਨੇੜੇ ਹੋਵੇ (ਨਵੰਬਰ ਤੋਂ ਜਨਵਰੀ ਮਹੀਨਿਆਂ ਦੌਰਾਨ) ਅਤੇ ਚੰਨ ਧਰਤੀ ਤੋਂ ਦੂਰ ਹੋਵੇ ਤਾਂ ਚੰਨ ਦੀ ਡਿਸਕ ਪੂਰੇ ਸੂਰਜ ਨੂੰ ਨਹੀਂ ਢਕਦੀ ਤੇ ਪਰਛਾਵੇਂ ਅਧੀਨ ਆਏ ਸੂਰਜ ਦਾ ਬਾਹਰਲਾ ਗੋਲਾ ਜੋ ਛੱਲੇ ਵਰਗਾ ਹੁੰਦਾ ਹੈ, ਦਿਖਾਈ ਦਿੰਦਾ ਹੈ ਜਿਸ ਨੂੰ ਵਲਆਕਾਰ ਜਾਂ ਐਨੂਲਰ ਸੂਰਜ ਗ੍ਰਹਿਣ ਕਹਿੰਦੇ ਹਨ। 22 ਜੁਲਾਈ 2009 ਨੂੰ ਪੂਰਣ ਸੂਰਜ ਗ੍ਰਹਿਣ ਲੱਗਾ ਸੀ ਜਦ ਕਿ 15 ਜਨਵਰੀ 2010 ਸ਼ੁੱਕਰਵਾਰ ਨੂੰ ਭਾਰਤ ਤੋਂ ਦਿਖਾਈ ਦੇਣ ਵਾਲਾ ਵਲਆਕਾਰ ਸੂਰਜ ਗ੍ਰਹਿਣ ਹੋਵੇਗਾ ਜੋ ਕਿ ਭਾਰਤ ਤੋਂ ਦਿਖਾਈ ਦੇਵੇਗਾ। ਧਰਤੀ ਦੇ ਤਲ 'ਤੇ (ਸਥਲ ਮੰਡਲ ਜਾਂ ਜੇਲ੍ਹ ਮੰਡਲ) ਇੱਕ ਸਾਲ ਵਿੱਚ ਘੱਟ ਤੋਂ ਘੱਟ ਦੋ ਗ੍ਰਹਿਣ ਅਤੇ ਵੱਧ ਤੋਂ ਵੱਧ ਸੱਤ ਗ੍ਰਹਿਣ ਲੱਗ ਸਕਦੇ ਹਨ। ਜਿਸ ਸਾਲ ਕੇਵਲ ਦੋ ਗ੍ਰਹਿਣ ਲੱਗਣ ਉਹ ਦੋਵੇ ਸੂਰਜ ਗ੍ਰਹਿਣ ਹੁੰਦੇ ਹਨ ਤੇ ਉਸ ਸਾਲ ਕੋਈ ਵੀ ਚੰਨ ਗ੍ਰਹਿਣ ਨਹੀਂ ਲੱਗਦਾ। ਜਿਸ ਸਾਲ 07 ਗ੍ਰਹਿਣ ਲੱਗਣ ਉਹਨਾਂ ਵਿੱਚੋਂ ਚਾਰ ਜਾਂ ਪੰਜ ਸੂਰਜ ਗ੍ਰਹਿਣ ਅਤੇ ਤਿੰਨ ਜਾਂ ਦੋ ਚੰਨ ਗ੍ਰਹਿਣ ਲੱਗਦੇ ਹਨ। ਪਰ ਧਰਤੀ 'ਤੇ ਕਿਸੇ ਵੀ ਥਾਂ 'ਤੇ ਪੂਰਣ ਲੱਗਦੇ ਹਨ। ਪਰ ਧਰਤੀ 'ਤੇ ਕਿਸੇ ਵੀ ਥਾਂ 'ਤੇ ਪੂਰਣ ਸੂਰਜ ਗ੍ਰਹਿਣ 360 ਸਾਲਾਂ ਵਿੱਚ ਇੱਕ ਵਾਰ ਆਉਂਦਾ ਹੈ। ਧਰਤੀ ਦੇ ਤਲ ਦਾ ਦੋ ਤਿਹਾਈ ਹਿੱਸਾ ਪਾਣੀ ਨਾਲ ਢਕਿਆ ਹੋਣ ਕਰਕੇ ਕਈ ਗ੍ਰਹਿਣ ਸਮੁੰਦਰਾਂ ਉੱਪਰੋਂ ਹੀ ਲੰਘਦੇ ਹਨ। ਸੌਰ ਮੰਡਲ ਦੇ ਹੋਂਦ ਵਿੱਚ ਆਣ ਤੋਂ ਹੀ ਗ੍ਰਹਿਣ ਲੱਗ ਰਹੇ ਹਨ, ਪਰ ਸਭ ਤੋਂ ਪਹਿਲਾਂ ਸੂਰਜ ਗ੍ਰਹਿਣ 2137 ਈਸਵੀ ਪੂਰਵ 22 ਅਕਤੂਬਰ ਨੂੰ ਚੀਨ, ਵਾਸੀਆਂ ਨੇ ਵੇਖਿਆ ਭਾਰਤੀ ਮਿਥਿਹਾਸ ਮਹਾਭਾਰਤ ਸਮੇਂ ਵੀ ਪੂਰਣ ਸੂਰਜ ਗ੍ਰਹਿਣ ਦੀ ਘਟਨਾ ਦਾ ਵਰਣਨ ਆਉਂਦਾ ਹੈ।

1) ਪੂਰਣ ਸੂਰਜ ਗ੍ਰਹਿਣ ਸਮੇਂ ਦਿਸਣ ਵਾਲੇ ਚਮਕੀਲੇ ਕਰੋਨਾਂ ਦੀ ਤਸਵੀਰ ਪਹਿਲੀ ਵਾਰ 28 ਜੁਲਾਈ 1851 ਨੂੰ ਲਈ ਗਈ ਸੀ।

2) 07 ਅਗਸਤ 1863 ਦੇ ਪੂਰਣ ਸੂਰਜ ਗ੍ਰਹਿਣ ਮੌਕੇ ਸੂਰਜ ਦੇ ਕਰੋਨਾਂ ਵਿੱਚ ਹਰੀਆਂ ਕਿਰਨਾਂ ਵੇਖੀਆਂ ਗਈਆਂ ਸਨ।

3) 28 ਦਸੰਬਰ 1870 ਦੇ ਸੂਰਜ ਗ੍ਰਹਿਣ ਮੌਕੇ ਸੂਰਜ ਦੀਆਂ ਪਰਤ ਦਾ ਅਧਿਐਨ ਕੀਤਾ ਗਿਆ।

4) 17 ਮਈ 1882 ਦੇ ਪੂਰਣ ਸੂਰਜ ਗ੍ਰਹਿਣ ਮੌਕੇ ਇੱਕ ਚਮਕੀਲੇ ਧੂਮਕੇਤੂ ਦਾ ਚਿੱਤਰ ਵੀ ਲਿਆ ਗਿਆ ਸੀ।

5) 29 ਮਈ 1919 ਦੇ ਪੂਰਣ ਸੂਰਜ ਗ੍ਰਹਿਣ ਮੌਕੇ ਮਹਾਨ ਵਿਗਿਆਨੀ ਐਲਬਰਟ ਆਈਨਸਟਾਈਨ ਦੇ ਸਾਪੇਖਤਾ ਦੇ ਸਿਧਾਂਤ ਦੀ ਪੁਸ਼ਟੀ ਹੋਈ ਜਿਸ ਅਧੀਨ ਗਰੁਤਾ ਆਕਰਸ਼ਣ ਕਾਰਣ ਪ੍ਰਕਾਸ਼ ਦੇ ਮੁੜਨ ਦੇ ਸਿਧਾਂਤ ਵੀ ਦਿੱਤਾ ਸੀ।

6) ਸਭ ਤੋਂ ਵੱਧ 07 ਗ੍ਰਹਿਣ 1982 ਵਿੱਚ ਲੱਗੇ ਸਨਅਤੇ ਹੁਣ 2038 ਵਿਚ ਫਿਰ ਸਾਲ ਵਿੱਚ 07 ਗ੍ਰਹਿਣ ਲੱਗਣਗੇ।

7) 18 ਅਗਸਤ 1861 ਨੂੰ ਭਾਰਤ ਦੇ ਰਾਜ ਆਂਧਰਾ ਪ੍ਰਦੇਸ਼ ਦੇ ਸ਼ਹਿਰ ਗੰਟੂਰ ਵਿਖੇ ਪੂਰਣ ਸੂਰਜ ਗ੍ਰਹਿਣ ਮੌਕੇ ਸੂਰਜ ਵਿੱਚ ਹੀਲੀਅਮ ਤੱਤ ਦੀ ਖੋਜ ਕੀਤੀ ਗਈ।

8) ਪੂਰਣ ਸੂਰਜ ਗ੍ਰਹਿਣ ਸਮੇਂ ਸੂਰਜ ਦੇ ਖਾਸ ਗੁਣਾਂ ਦਾ ਅਧਿਐਨ ਕੀਤਾ ਜਾਂਦਾ ਹੈ ਜਿੰਨ੍ਹਾਂ ਵਿੱਚ ਸੂਰਜ ਦੇ ਚੁੰਬਕੀ ਖੇਤਰ ਵਿੱਚ ਪਰਿਵਰਤਨ, ਪਰਾਵੈਂਗਣੀ ਕਿਰਣਾਂ ਅਤੇ ਐਕਸ ਕਿਰਣਾਂ ਦਾ ਵਿਖੇਰਨਾ, ਸੂਰਜ ਦ ਕੋਰੋਨਾਂ, ਕੋਰਮੋਸਫੀਅਰ ਦਾ ਅਧਿਐਨ ਕੀਤਾ ਜਾਂਦਾ ਹੈ।

ਗ੍ਰਹਿਣਾਂ ਦਾ ਗੈਰ-ਵਿਗਿਆਨਕ ਪੱਖ ਇਹ ਹੈ ਕਿ ਵਿਗਿਆਨਕ ਜਾਣਕਾਰੀ ਹੁੰਦਿਆਂ ਵੀ ਲੋਕੀ ਅੰਧ ਵਿਸ਼ਵਾਸਾਂ ਵਿੱਚ ਫਸੇ ਹੋਏ ਹਨ। ਦੁਨੀਆਂ ਦੀਆਂ ਪੁਰਾਤਨ ਸੱਭਿਆਤਾਵਾਂ ਵਿੱਚ ਹਵਾ, ਪਾਣੀ, ਮਿੱਟੀ ਸੂਰਜ ਵਰਗੇ ਕੁਦਰਤੀ ਸਰੋਤਾਂ ਦੀ ਮਹੱਤਤਾ ਨੂੰ ਸਮਝਦੇ ਹੋਏ ਇਹਨਾਂ ਨੂੰ ਦੇਵੀ-ਦੇਵਤਿਆਂ ਦਾ ਖਿਤਾਬ ਦਿੱਤਾ ਸੀ। ਪਰ ਚਾਲਾਕ ਅਤੇ ਠੱਗ ਲੋਕਾਂ ਨੇ ਇਹਨਾਂ ਸਰੋਤਾਂ ਤੋਂ ਇਹਨਾਂ ਨਾਲ ਜੁੜੀਆਂ ਕੁਦਰਤੀ ਘਟਨਾਵਾਂ ਨਾਲ ਕਈ ਮਨਘੜਤ ਕਹਾਣੀਆਂ ਘੜ ਕੇ ਲੋਕਾਂ ਨੂੰ ਅਗਿਆਨਤਾ ਵਿੱਚ ਰੱਖਿਆ ਜੋ ਕਿ ਲੰਬੇ ਸਮੇਂ ਤੱਕ ਵੱਖ ਵੱਖ ਖੇਤਰਾਂ ਵਿੱਚ ਅੰਧ ਵਿਸ਼ਵਾਸਾਂ ਵਿੱਚ ਬਦਲ ਗਏ। ਵਿਗਿਆਨਕ ਯੁੱਗ ਵਿੱਚ ਵੀ ਅਜਿਹੇ ਅੰਧ ਵਿਸ਼ਵਾਸਾਂ ਦਾ ਪ੍ਰਚਾਰ ਕਰਕੇ ਇਹ ਲੋਕ ਸਾਧਾਰਣ ਤੇ ਭੋਲੇ-ਭਾਲੇ ਤੇ ਪਿੱਛ-ਲੱਗੂ ਲੋਕਾਂ ਨੂੰ ਠੱਗ ਰਹੇ ਹਨ। ਸੂਰਜ ਗ੍ਰਹਿਣ ਤੇ ਚੰਨ ਗ੍ਰਹਿਣ ਨਾਲ ਸਾਰੀ ਦੁਨੀਆਂ ਵਿੱਚ ਕਈ ਅੰਧ ਵਿਸ਼ਵਾਸ ਪ੍ਰਚੱਲਿਤ ਹਨ। ਪੁਰਾਤਨ ਕਾਲ ਵਿੱਚ ਤਾਰਾ-ਵਿਗਿਆਨ ਅਤੇ ਜੋਤਿਸ਼ ਵਿੱਚ ਕੋਈ ਫਰਕ ਨਹੀਂ ਸੀ ਸਮਝਿਆ ਜਾਂਦਾ। ਆਧੁਨਿਕ ਵਿਗਿਆਨ ਇਹ ਸਪਸ਼ਟ ਕਰਦਾ ਹੈ ਕਿ ਤਾਰਾ-ਵਿਗਿਆਨ ਸੱਚਾਈ ਤੇ ਅਧਾਰਿਤ ਵਿਗਿਆਨ ਦੀ ਇੱਕ ਸ਼ਾਖਾ ਹੈ ਜੋ ਪੁਲਾੜੀ ਘਟਨਾਵਾਂ ਦੀ ਵਿਗਿਆਨਕ ਸੱਚਾਈ ਦਾ ਵਰਣਨ ਕਰਦੀ ਹੈ, ਜਦਕਿ ਜੋਤਿਸ਼ ਇੱਕ ਮਨਘੜਤ ਮਿਥਿਹਾਸ ਹੈ।

ਤਾਰਾ-ਵਿਗਿਆਨ ਗ੍ਰਹਿਣਾਂ ਸਬੰਧੀ ਵਿਆਖਿਆ ਕਰਦਾ ਹੈ। ਅਕਾਸ਼-ਗੰਗਾ ਵਿੱਚ ਸੂਰਜ ਦੇ ਵਿਚਰਨ ਦਾ ਰਸਤਾ ਅਤੇ ਧਰਤੀ ਦੁਆਲੇ ਚੰਨ ਦਾ ਰਸਤਾ ਜਿੰਨ੍ਹਾਂ ਬਿੰਦੂਆਂ ਤੇ ਕੱਟਦੇ ਹਨ ਉਹਨਾਂ ਨੂੰ ਰਾਹੂ ਅਤੇ ਕੇਤੂ ਕਹਿੰਦੇ ਹਨ। ਚੰਨ ਦੇ ਇਹਨਾਂ ਬਿੰਦੂਆਂ ਤੇ ਹੋਣ ਕਾਰਨ ਹੀ ਉਹ ਸੂਰਜ ਅਤੇ ਧਰਤੀ ਦੇ ਵਿਚਕਾਰ

ਅਤੇ ਸੇਧ ਵਿੱਚ ਹੁੰਦਾ ਹੈ ਜਿਸ ਕਾਰਣ ਚੰਨ ਦਾ ਪਰਛਾਵਾਂ ਧਰਤੀ ਤੇ ਪੈਂਦਾ ਹੇ ਤੇ ਸੂਰਜ ਗ੍ਰਹਿਣ ਲੱਗਦਾ ਹੈ। ਦੂਜੇ ਪਾਸੇ ਅੰਧ ਵਿਸ਼ਵਾਸੀ ਤੇ ਮਨਘੜਤ ਕਹਾਣੀਆਂ ਵਿੱਚ ਰਾਹੂ ਅਤੇ ਕੇਤੂ ਦੋ ਰਾਖਸ਼ ਹਨ ਜੋ ਸੂਰਜ ਦੇ ਰਾਹ ਵਿੱਚ ਆ ਜਾਂਦੇ ਹਨ। ਅਜਿਹੀਆਂ ਕਹਾਣੀਆਂ ਨੂੰ ਸੱਚ ਕਹਿਣ ਵਾਲੇ ਠੱਗ ਤਾਂ ਭੋਲੇ-ਭਾਲੇ ਲੋਕਾਂ ਨੂੰ ਇਹ ਕਹਿ ਕੇ ਠੱਗਦੇ ਹਨ ਕਿ ਜੇ ਦਾਰ-ਪੁੰਨ ਕਰੋਗੇ ਤਾਂ ਇਹ ਸੂਰਜ ਦਾ ਰਾਹ ਛੱਡਣਗੇ। ਸੂਰਜ ਗ੍ਰਹਿਣ ਵੇਲੇ ਕੁਝ ਨਹੀਂ ਖਾਣਾ, ਬਾਹਰ ਨਹੀਂ ਨਿੱਕਲਣਾ, ਗ੍ਰਹਿਣ ਤੋਂ ਬਾਅਦ ਨਹਾ ਕੇ ਹੀ ਕੁਝ ਖਾਣਾ, ਗ੍ਰਹਿਣ ਸਮੇਂ ਜਾਂ ਗ੍ਰਹਿਣ ਤੋਂ ਬਾਅਦ ਦਾਨ ਕਰਨਾ, ਗ੍ਰਹਿਣ ਸਮੇਂ ਘਰਾਂ ਅੰਦਰ ਹੀ ਰਹਿਣਾ, ਗਰਭਵਤੀ ਔਰਤਾਂ ਦਾ ਸੂਰਜ ਗ੍ਰਹਿਣ ਸਮੇਂ ਧੁੱਪ ਵਿੱਚ ਜਾਂ ਸੂਰਜ ਸਾਹਮਣੇ ਨਾ ਆਉਂਣਾ, ਇਹ ਸਭ ਅੰਧ ਵਿਸ਼ਵਾਸੀ ਵਿਚਾਰਧਾਰਾ ਹੈ। ਇਹਨਾਂ ਪਿੱਛੇ ਕੋਈ ਵਿਗਿਆਨਕ ਸੱਚਾਈ ਨਹੀਂ।

ਸੂਰਜ ਦੇ ਪ੍ਰਕਾਸ਼ ਦੀ ਊਰਜਾ ਦਾ 50 ਪ੍ਰਤੀਸ਼ਤ ਹਿੱਸਾ ਇਨਫਰਾਰੈੱਡ ਪ੍ਰਕਾਸ਼ ਦਾ ਹੁੰਦਾ ਹੈ ਜੋ ਧਰਤੀ 'ਤੇ ਗਰਮੀ ਪੈਦਾ ਕਰਦਾ ਹੈ, 40 % ਹਿੱਸਾ ਉਸ ਪ੍ਰਕਾਸ਼ ਦਾ ਹੁੰਦਾ ਹੈ ਜਿਸ ਕਾਰਣ ਅਸੀਂ ਵਸਤਾਂ ਨੂੰ ਵੇਖਦੇ ਹਾਂ ਅਤੇ ਬਾਕੀ 10% ਪਰਾਵੈਂਗਣੀ ਪ੍ਰਕਾਸ਼ੀ ਦਾ ਹੁੰਦਾ ਹੈ। ਸੂਰਜ ਦੇ ਪ੍ਰਕਾਸ਼ ਵਿੱਚ ਕੇਵਲ ਇਨਫਰਾਰੈੱਡ ਪ੍ਰਕਾਸ਼ ਹੀ ਸਾਡੀਆਂ ਅੱਖਾਂ ਦੇ ਕਾਰਨਿਆਂ ਅਤੇ ਰੈਟੀਨਾ ਨੂੰ ਜਲਾ ਕੇ ਅੰਨ੍ਹਾ ਕਰ ਸਕਦੇ ਹਨ। ਇਸ ਲਈ ਸੂਰਜ ਵੱਲ ਕਦੇ ਵੀ ਬਿਨਾ ਕਿਸੇ ਸੁਰੱਖਿਅਤ ਯੰਤਰ ਤੋਂ ਨਹੀਂ ਦੇਖਣਾ ਚਾਹੀਦਾ। ਸੂਰਜ ਗ੍ਰਹਿਣ ਸਮੇਂ ਹੋਰ ਕੋਈ ਵੀ ਕਿਰਣਾਂ ਨਹੀਂ ਨਿੱਕਲਦੀਆਂ ਜੋ ਸਾਡੇ ਲਈ ਹਾਨੀਕਾਰਕ ਹੋਣ। ਕਦੇ ਵੀ ਸੂਰਜ ਵੱਲ ਵੇਖਣਾ ਹੋਵੇ ਤਾਂ 14 ਨੰਬਰ ਦਾ ਵੈਲਡਿੰਗ ਗਲਾਸ, ਵਿਗਿਆਨ ਪ੍ਰਸਾਰ ਦੁਆਰਾ ਤਿਆਰ ਸੋਲਰ ਫਿਲਟਰ ਹੀ ਵਰਤਣਾ ਚਾਹੀਦਾ ਹੈ। ਐਕਸਰੇ ਫਿਲਮ ਦੀਆਂ ਤਿੰਨ ਜਾਂ ਚਾਰ ਪਰਤਾਂ ਜੋੜ ਕੇ ਵੀ ਸੂਰਜ ਵੱਲ ਵੇਖਿਆ ਜਾ ਸਕਦਾ ਹੈ ਪਰ ਕਿਸੇ ਵੀ ਯੰਤਰ ਰਾਹੀਂ ਸੂਰਜ ਵੱਲ ਦੇਖਣ ਤੋਂ ਪਹਿਲਾਂ ਕਮਰੇ ਅੰਦਰ 100 ਵਾਟ ਦਾ ਬਲਬ ਜਲਾ ਕੇ ਯੰਤਰ ਨਾਲ ਉਸ ਵੱਲ ਦੇਖੋ ਜੇ ਕੇਵਲ ਬਲਬ ਦਾ ਪ੍ਰਕਾਸ਼ ਬਿਲਕੁਲ ਨਾ ਦਿਸੇ ਅਤੇ ਕੇਵਲ ਬਲਬ ਦੇ ਫਿਲਾਮੈਂਟ ਦੀ ਤਾਰ ਹੀ ਦਿਖਾਈ ਦੇਵੇ ਤਾਂ ਉਸ ਸੋਲਰ ਫਿਲਟਰ, ਐਕਸਰੇ ਫਿਲਮ ਜਾਂ ਵੈਲਡਿੰਗ ਗਲਾਸ ਨਾਲ 5 ਜਾਂ 6 ਸੈਕਿੰਡ ਲਈ ਸੂਰਜ ਵੱਲ ਦੇਖਿਆ ਜਾ ਸਕਦਾ ਹੈ। ਦੂਰਬੀਨ, ਪਿੰਨਹੋਲ ਕੈਮਰੇ ਜਾਂ ਛੋਟੇ ਗੋਲ ਦਰਪਣ ਦੀ ਸਹਾਇਤਾ ਨਾਲ ਸੂਰਜ ਦਾ ਪ੍ਰਤੀਬਿੰਬ ਵੀ ਕੰਧ ਜਾਂ ਪਰਦੇ 'ਤੇ ਬਣਾ ਕੇ ਵੇਖਿਆ ਜਾ ਸਕਦਾ ਹੈ।

ਪੁਲਾੜੀ ਘਟਨਾਵਾਂ ਬਾਰੇ ਵਿਗਿਆਨਕ ਜਾਣਕਾਰੀ ਰੱਖ ਕੇ ਅੰਧ ਵਿਸ਼ਵਾਸਾਂ ਦੇ ਹਨੇਰੇ ਤੋਂ ਬਾਹਰ ਆਓ ਅਤੇ ਗਿਆਨ ਦਾ ਪ੍ਰਕਾਸ਼ ਫੈਲਾਓ। □

**ਕੈਨੇਡਾ ਤੋਂ ਰਾਜਿੰਦਰ ਭਦੌੜ ਰਾਹੀਂ ਟੀ.ਵੀ. ਸੀਰੀਅਲ ਲਈ ਆਈ ਸਹਾਇਤਾ**

| | |
|---|---|
| 1. ਤਰਕਸ਼ੀਲ ਸੱਭਿਆਚਾਰਕ ਸੁਸਾਇਟੀ ਆਫ ਵੈਨਕੂਵਰ (ਕੈਨੇਡਾ) | 66525-00 |
| 2. ਨਾਰਥ ਅਮੈਰੀਕਨ ਤਰਕਸ਼ੀਲ ਸੁਸਾਇਟੀ ਆਫ ਔਨਟਾਰੀਓ (ਟੋਰਾਂਟੋ) | 50000-00 |
| 3. ਮਾਸਟਰ ਬਲਜੀਤ ਸਿੰਘ ਭਦੌੜ, ਕਲੋਨਾ | 17740-00 |
| 4. ਮਾ. ਪਰਮਜੀਤ ਸਿੰਘ ਸੰਘੇੜਾ, ਰੇਸ਼ਮ ਸਿੰਘ, ਕੇ.ਸੀ. ਵਰਮਾ, ਰਜਿੰਦਰ ਸਿੰਘ, ਦਿਲਬਾਗ ਚੌਹਾਨ, ਮਲਕੀਤ ਸੰਧੂ, ਜੋਗਿੰਦਰ ਪੱਡਾ, ਗੁਰਬਖਸ਼ ਗਿੱਲ | 10000-00 |
| 5. ਗੁਰਦੀਪ ਸਿੰਘ ਮੱਖਣ, ਮਾਰਖਮ | 8870-00 |
| 6. ਮਾ. ਰਘਬੀਰ ਨਾਥ ਸ਼ਰਮਾ ਭਦੌੜ, ਐਬਸਫੋਰਡ | 8870-00 |
| 7. ਡਾ. ਤੇਜਿੰਦਰ (ਰੀਸਰਚ ਸਾਇੰਸਟਿਸਟ, ਸੇਸਕਾਟੂਨ ਯੂਨੀਵਰਸਿਟੀ) | 5000-00 |
| 8. ਸੁਖਦੇਵ ਸਿੰਘ ਤਲਵੰਡੀ | 4435-00 |
| 9. ਅਮਰੀਕ ਸਿੰਘ ਭਦੌੜ, ਬਰੰਪਟਨ | 4435-00 |
| 10. ਬਲਦੇਵ ਢਿੱਲੋਂ, ਤਲਵੰਡੀ | 4435-00 |
| 11. ਗੁਰਪ੍ਰੀਤ ਸਿੱਧੂ ਭਦੌੜ, ਬਰੰਪਟਨ | 4435-00 |
| 12. ਮਨਪ੍ਰੀਤ ਕੌਰ ਸਪੁੱਤਰੀ ਮਾ. ਮਲਕੀਤ ਸਿੰਘ ਸੰਧੂ ਅਲਕੜਾ, ਬਰੰਪਟਨ | 4435-00 |
| 13. ਅਮਰਪ੍ਰੀਤ ਸਿੰਘ, ਦਿਲਪ੍ਰੀਤ ਸਿੰਘ ਸੰਧੂ ਅਲਕੜਾ, ਬਰੰਪਟਨ | 4435-00 |
| 14. ਕੁਲਦੀਪ ਚਾਹਲ, ਬਰੰਪਟਨ | 4435-00 |
| 15. ਸਾਧੂ ਸਿੰਘ ਗਿੱਲ, ਐਬਸਫੋਰਡ | 4435-00 |
| 16. ਬਲੌਰ ਸਿੰਘ ਢਿੱਲੋਂ, ਸਾਬਕਾ ਜਥੇਬੰਦਕ ਮੁੱਖੀ (ਇਕਾਈ ਭਾਗੀ ਬਾਂਦਰ), ਰਿਚਮੰਡ | 4435-00 |
| 17. ਜਸਵਿੰਦਰ ਸਿੰਘ ਬਾਗੜੀ | 4435-00 |
| 18. ਹਰਬੰਸ ਸਿੰਘ ਚਹਿਲ, ਸਰੀ | 4435-00 |
| 19. ਗੋਬਿੰਦਰ ਸਿੰਘ ਸਿਬੀਆ | 4435-00 |
| 20. ਗੁਰਲਾਲ ਸਿੰਘ, ਬਰੰਪਟਨ | 4435-00 |
| 21. ਮੋਹਣ ਧਾਲੀਵਾਲ ਲੱਖਾ, | 3104-00 |
| 22. ਦਿਲਬਾਗ ਭਦੌੜ, ਬਰੰਪਟਨ | 2217-00 |
| 23. ਸ. ਦਰਸ਼ਨ ਸਿੰਘ ਸਿੰਘਾਂਵਾਲਾ | 2217-00 |
| 24. ਸ. ਕੁਲਵੰਤ ਸਿੰਘ ਸੰਧੂ | 2217-00 |
| 25. ਸੁਰਿੰਦਰ ਗਿੱਲ ਚੂਹੜਚੱਕ | 2217-00 |
| 26. ਜੋਗਿੰਦਰ ਸਿੰਘ ਗਰੇਵਾਲ | 1774-00 |
| 27. ਸਰਪੰਚ ਗੰਗਾ ਸਿੰਘ | 887-00 |
| **ਕੁੱਲ ਰਾਸ਼ੀ:** | **2,39,293-00** |



# ਮਨੁੱਖ ਦਾ ਪੂਰਵਜ਼ ਚਿਮਪੈਨਜ਼ੀ



ਡਾ. ਹਰਚੰਦ ਸਿੰਘ ਸਰਹਿੰਦੀ

ਵਿਗਿਆਨ ਦਸਦਾ ਹੈ ਕਿ ਅੱਜ ਤੋਂ ਲਗਭਗ ਸਾਢੇ 3 ਅਰਬ ਸਾਲ ਪਹਿਲਾਂ ਧਰਤੀ ਤੇ ਸਜੀਵ ਵਸਤੂਆਂ ਦਾ ਯੁੱਗ ਸ਼ੁਰੂ ਹੋਇਆ। ਸਭ ਤੋਂ ਪਹਿਲਾਂ ਸਮੁੰਦਰ ਦੀ ਵੀਰਾਨ ਕੁੱਖ ਵਿੱਚ ਜ਼ਿੰਦਗੀ ਦੀ ਧੜਕਣ ਦੇ ਚਿੰਨ੍ਹ ਵੇਖੇ ਜਾਣ ਲੱਗੇ। ਪਲੇਠੀ ਕੁੱਖ 'ਚੋਂ [illegible]ਪਜੇ ਜੀਵਾਂ ਦਾ ਉਦੋਂ ਕੋਈ ਨਿਸਚਿਤ ਆਕਾਰ ਜਾਂ ਰੂਪ ਨਹੀਂ ਸੀ। ਕਰੋੜਾਂ ਸਾਲਾਂ ਤੱਕ ਸਮੁੰਦਰ ਵਿੱਚ ਬਿਨਾਂ ਰੀੜ੍ਹਧਾਰੀ ਜੀਵਾਂ ਦਾ ਵਿਕਾਸ ਹੁੰਦਾ ਰਿਹਾ। ਜੀਵਾਂ ਦੇ ਵਿਕਾਸ ਨੇ ਉਦੋਂ (50 ਕਰੋੜ ਸਾਲ ਪਹਿਲਾਂ) ਇੱਕ ਅਹਿਮ ਮੋੜ ਕੱਟਿਆ, ਜਦੋਂ ਇਨ੍ਹਾਂ ਸਧਾਰਣ ਤੇ ਲਾਚਾਰ ਕਿਸਮ ਦੇ ਜੀਵਾਂ ਤੋਂ ਪਹਿਲੇ ਰੀੜ੍ਹਧਾਰੀ ਜੀਵਾਂ ਦੇ ਰੂਪ ਵਿੱਚ ਮੱਛੀਆਂ ਹੋਂਦ 'ਚ ਆਈਆਂ। ਫ਼ਿਰ ਮੱਛੀਆਂ ਤੋਂ ਉਹ ਜੀਵ ਹੋਂਦ 'ਚ ਆਏ ਜੋ ਜਲ ਤੇ ਥਲ ਦੋਵਾਂ ਥਾਵਾਂ ਤੇ ਰਹਿ ਸਕਦੇ ਸਨ। ਇਸ ਤੋਂ ਬਾਅਦ ਰੀਂਗਣ ਵਾਲੇ ਜਾਨਵਰ ਯਾਨੀ ਕਿਰਲੀਆਂ, ਸੱਪ ਆਦਿ ਹੋਂਦ ਵਿੱਚ ਆਏ। ਅਗਲੇ ਪੜਾਅ ਵਿੱਚ ਅੱਜ ਤੋਂ ਲਗਭਗ 15 ਕਰੋੜ ਸਾਲ ਪਹਿਲਾਂ, ਰੀਂਗਣ ਵਾਲੇ ਜੀਵਾਂ ਨੇ ਪੰਛੀਆਂ ਨੂੰ 'ਜਨਮ' ਦਿੱਤਾ। ਇਨ੍ਹਾਂ ਰੀਂਗਣ ਵਾਲੇ ਜੀਵਾਂ ਤੋਂ ਹੀ ਅੱਗੇ ਥਣਧਾਰੀ ਜੀਵਾਂ ਦਾ ਵਿਕਾਸ ਹੋਇਆ। ਜਿਨ੍ਹਾਂ ਵਿੱਚ ਉਹ ਜੀਵ ਵੀ ਸ਼ਾਮਲ ਹੈ ਜੋ ਅੱਜ ਆਪਣੇ ਆਪ ਨੂੰ ਮਨੁੱਖ ਅਖਵਾਉਂਦਾ ਹੈ।

ਸੋ, ਮਨੁੱਖ ਨੂੰ ਬਣੇ-ਬਣਾਏ ਨੂੰ ਇਸ ਧਰਤੀ ਤੇ ਕਿਸੇ ਨੇ ਨਹੀਂ ਠੇਲ੍ਹਿਆ। ਇਸ ਦੀ ਸਿਰਜਣਾ ਪ੍ਰਕਿਰਤੀ ਦੇ ਕੁਝ ਖ਼ਾਸ ਨਿਯਮਾਂ ਅਨੁਸਾਰ ਹੋਈ ਹੈ। ਅੱਜ ਵਿਗਿਆਨੀਆਂ ਨੇ ਮਨੁੱਖੀ ਵਿਕਾਸ ਦੀਆਂ ਪੈੜਾਂ ਨੂੰ ਨੱਪਦੇ ਹੋਏ, ਉਨ੍ਹਾਂ ਰਾਹਾਂ ਦੀ ਪਛਾਣ ਕਰ ਲਈ ਹੈ, ਜਿਨ੍ਹਾਂ ਤੇ ਚਲਦਾ ਹੋਇਆ ਮਨੁੱਖ ਅੱਜ ਆਪਣੇ ਸਭ ਤੋਂ ਨਜ਼ਦੀਕੀ ਰਿਸ਼ਤੇਦਾਰ ਚਿਮਪੈਨਜ਼ੀ ਨਾਲ ਦੁਨਿਆਵੀ ਸਬੰਧ ਤੋੜ ਕੇ ਬਹੁਤ ਦੂਰ ਚਲਾ ਗਿਆ। ਦਰਅਸਲ ਮਨੁੱਖ ਦਾ ਵਿਕਾਸ ਅਜੋਕੇ ਚਿਮਪੈਨਜ਼ੀ ਤੋਂ ਨਹੀਂ ਹੋਇਆ। ਲੱਖਾਂ ਸਾਲ ਲੱਗੇ ਹਨ ਇਸ ਪਰਿਵਰਤਨ ਤੇ। ਮਨੁੱਖ ਨੇ ਆਪਣੇ ਵਿਕਾਸ ਦੇ ਸਫ਼ਰ ਨੂੰ ਸਹਿਜ ਨਾਲ ਅਤੇ ਪੜਾਵਾਰ ਤੈਅ ਕੀਤਾ ਹੈ। ਚਾਰਲਸ ਡਾਰਵਿਨ (1809-1882) ਨੇ ਜੀਵ ਵਿਕਾਸ ਦੇ ਸਿਧਾਂਤ ਨੂੰ ਕਈ ਸਾਲਾਂ ਦੀ ਅਣਥੱਕ ਮਿਹਨਤ ਤੋਂ ਬਾਅਦ ਲੋਕਾਂ ਸਾਹਮਣੇ ਰੱਖਿਆ ਤੇ ਸਾਬਤ ਕੀਤਾ ਕਿ ਮਨੁੱਖ ਅਤੇ ਬਾਂਦਰ ਵਰਗ ਦੇ ਸਾਰੇ ਜੀਵ ਇੱਕੋ ਸਾਂਝੇ ਪੂਰਵਜ਼ ਦੀ ਔਲਾਦ ਹਨ। ਇਸ ਤੋਂ ਬਾਅਦ ਆਸਬੋਰਨ, ਡਾਰਟ, ਲੈਮਾਰਕ, ਵੈਲੇਸ, ਕਲਾਰਕ, ਮਾਇਰ ਅਤੇ ਲੀਕੀ ਵਰਗੇ ਅਨੇਕਾਂ ਵਿਗਿਆਨੀਆਂ ਨੇ ਇਸ ਸਿਧਾਂਤ ਦੀ ਪ੍ਰੋੜਤਾ ਕੀਤੀ। ਵੈਸੇ ਬਾਂਦਰ ਤੋਂ ਮਨੁੱਖ ਤੱਕ ਦੇ ਸਫ਼ਰ ਦੀ ਕਹਾਣੀ ਨੂੰ ਸਭ ਤੋਂ ਪਹਿਲਾਂ ਟਾਮਸ ਹਕਸਲੇ ਨੇ ਕਿਤਾਬੀ ਰੂਪ ਵਿੱਚ ਪੇਸ਼ ਕੀਤੀ। 'ਮੈਨ'ਜ਼ ਪਲੇਸ ਇਨ ਨੇਚਰ' (Man's Place in Nature) ਟਾਈਟਲ ਹੇਠ ਛਪੀ ਇਹ ਪੁਸਤਕ 1863 ਵਿੱਚ ਪ੍ਰਕਾਸ਼ਿਤ ਹੋਈ। ਵੱਖ-ਵੱਖ ਵਿਗਿਆਨੀਆਂ ਨੇ ਜੀਵ ਵਿਕਾਸ ਦੇ ਸਿਧਾਂਤ ਨੂੰ ਆਪੋ-ਆਪਣੇ ਢੰਗ ਨਾਲ ਪੇਸ਼ ਕੀਤਾ ਹੈ ਪਰ ਮੌਜੂਦਾ ਦੌਰ ਵਿੱਚ ਡਾਰਵਿਨ ਦੀ ਵਿਆਖਿਆ ਨੂੰ ਹੀ ਵਧੇਰੇ ਠੀਕ ਮੰਨਿਆ ਜਾਂਦਾ ਹੈ। ਡਾਰਵਿਨ ਨੇ ਆਪਣੀ ਪੁਸਤਕ 'ਓਰੀਜ਼ਨ ਆਫ਼ ਸਪੀਸੀਜ਼' (Origin of Species) ਜੋ 1858 ਵਿੱਚ ਪ੍ਰਕਾਸ਼ਿਤ ਹੋਈ ਵਿੱਚ ਸਿੱਧ ਕੀਤਾ ਕਿ ਜੀਵ ਵਿਕਾਸ ਇੱਕ ਕ੍ਰਮਵਾਰ ਵਰਤਾਰਾ ਹੈ ਜੋ ਸਧਾਰਣ ਜੀਵਾਂ ਤੋਂ ਜਟਿਲ ਜੀਵਾਂ ਵੱਲ ਚਲਦਾ ਹੈ ਤੇ ਇਹ ਇੱਕੋ ਤਰਫ਼ਾ ਵਰਤਾਰਾ ਹੈ। ਇਸ ਪੁਸਤਕ ਵਿੱਚ ਮਨੁੱਖੀ ਵਿਕਾਸ ਦੇ ਵਿਸ਼ੇ ਨੂੰ ਅਣਛੋਹਿਆ ਛੱਡ ਦਿੱਤਾ ਗਿਆ ਸੀ ਪਰ ਫਿਰ ਡਾਰਵਿਨ ਨੇ ਆਪਣੀ ਦੂਸਰੀ ਪੁਸਤਕ 'ਡਿਸੈਨਟ ਆਫ਼ ਮੈਨ' (Descent of Man) ਜੋ 1871 ਵਿੱਚ ਪ੍ਰਕਾਸ਼ਿਤ ਹੋਈ ਵਿੱਚ ਬਾਂਦਰ ਤੋਂ ਮਨੁੱਖ ਤੱਕ ਦੇ ਸਫ਼ਰ ਦਾ ਵੇਰਵੇ ਸਹਿਤ ਵਰਨਣ ਕੀਤਾ। ਉਸ ਨੇ ਪ੍ਰਮਾਣਾਂ ਸਹਿਤ ਸਿੱਧ ਕੀਤਾ ਕਿ ਵੱਖ-ਵੱਖ ਪੜਾਵਾਂ ਵਿਚਦੀ ਲੰਘਦਾ ਹੋਇਆ ਮਨੁੱਖ ਦਾ ਅੱਜ ਦਾ ਸੁਧਰਿਆ ਰੂਪ ਕਰੋੜਾਂ ਸਾਲਾਂ ਦੇ ਜੀਵ ਵਿਕਾਸ ਦਾ ਸਿੱਟਾ ਹੈ। ਸਮੇਂ ਨੇ ਇਸ ਨੂੰ ਢਾਲਿਆ, ਚੰਡਿਆ, ਮਾਂਜਿਆ ਤੇ ਸਵਾਰਿਆ ਹੈ।

ਸੰਖੇਪ ਵਿੱਚ ਡਾਰਵਿਨ ਦੇ ਸਿਧਾਂਤ ਅਨੁਸਾਰ ਮਨੁੱਖ ਦੇ ਵਿਕਾਸ ਦੌਰਾਨ 4 ਵੱਡੀਆਂ ਤਬਦੀਲੀਆਂ ਵਾਪਰੀਆਂ : 1. ਪਿਛਲੀਆਂ ਲੱਤਾਂ ਤੇ ਖੜ੍ਹੇ ਹੋਣ ਨਾਲ ਅਗਲੀਆਂ ਦੋਵੇਂ ਲੱਤਾਂ, ਬਾਹਾਂ ਦੇ ਰੂਪ ਵਿੱਚ ਵਿਹਲੀਆਂ ਹੋ ਗਈਆਂ।

2. ਹੱਥਾਂ ਤੋਂ ਹੋਰ ਕੰਮ ਲਿਆ ਜਾਣ ਲੱਗਾ। ਹੱਥਾਂ 'ਚ ਚੀਜ਼ ਫੜ੍ਹਨ ਦੀ ਸਮਰਥਾ ਆ ਗਈ। ਮਨੁੱਖ ਸੰਦ ਬਣਾਉਣ ਵੱਲ ਵਧਣ ਲੱਗਾ। ਹੱਥਾਂ ਦੁਆਰਾ ਸੰਦਾਂ ਦੀ ਵਰਤੋਂ ਸ਼ੁਰੂ ਕਰਨ ਨਾਲ ਹੀ ਉਹ ਇੱਕ ਅਜਿਹੇ ਸ਼ਾਹਰਾਹ ਤੇ ਹੋ ਤੁਰਿਆ, ਜੋ ਮਨੁੱਖ ਨੂੰ ਸਿਧਾ ਮਨੁੱਖ ਬਣਨ ਵੱਲ ਲਿਜਾ ਰਿਹਾ ਸੀ।

3. ਵਿਕਾਸ ਦੀ ਇਸ ਕੜੀ 'ਚ ਦਿਮਾਗ਼ ਦੇ ਆਕਾਰ ਤੇ ਯੋਗਤਾ ਵਿੱਚ ਵੀ ਬਹੁਤ ਵਾਧਾ ਹੋਇਆ।

4. ਸ਼ਬਦ ਬੋਲਣ ਦੀ ਸਮਰਥਾ ਇੱਕ ਮਹੱਤਵਪੂਰਨ ਤਬਦੀਲੀ ਸੀ। ਸਾਡੇ ਬਾਕੀ ਦੇ ਰਿਸ਼ਤੇਦਾਰਾਂ (ਬਾਂਦਰਾਂ/ਬਣਮਾਨਸਾਂ) ਵਿੱਚ ਇਹ ਸਾਰੀਆਂ ਤਬਦੀਲੀਆਂ ਨਹੀਂ ਵਾਪਰੀਆਂ। ਇਨ੍ਹਾਂ ਤਬਦੀਲੀਆਂ ਦੇ ਸਿੱਟੇ ਵਜੋਂ ਹੀ ਅੱਜ ਮਨੁੱਖ ਨੂੰ ਕੁਦਰਤ ਦੀ ਸਰਵੋਤਮ ਪੈਦਾਇਸ਼ ਅਖਵਾਉਣ ਦਾ ਮਾਣ ਹਾਸਲ ਹੈ।

ਹੁਣ ਮਨੁੱਖ ਦੇ ਵਿਕਾਸ ਦੇ ਸਫ਼ਰ ਦੇ ਕੁਝ ਇੱਕ ਮਹੱਤਵਪੂਰਨ ਪੜਾਵਾਂ ਦੀ ਨਿਸ਼ਾਨਦੇਹੀ ਕਰੀਏ। ਇਸ ਸਮੇਂ ਸੰਸਾਰ 'ਚ ਬਾਂਦਰ ਵਰਗ (ਪ੍ਰਾਈਮੇਟਸ ਸ਼੍ਰੇਣੀ) ਦੇ ਜੀਵਾਂ ਦੀਆਂ 193 ਜਾਤੀਆਂ ਮੌਜੂਦ ਹਨ ਜਿਨ੍ਹਾਂ ਵਿੱਚ ਮਨੁੱਖ ਤੋਂ ਇਲਾਵਾ ਬਣਮਾਨਸਾਂ (ਪੂਛਹੀਣ ਬਾਂਦਰਾਂ) ਦੀਆਂ ਚਾਰ ਨਸਲਾਂ ਸ਼ਾਮਲ ਹਨ। ਮਨੁੱਖ ਨੂੰ ਛੱਡ ਕੇ ਬਾਕੀ 192 ਜਾਤੀਆਂ ਦਾ ਸਰੀਰ ਵਾਲਾਂ ਨਾਲ ਢਕਿਆ ਹੋਇਆ ਹੈ। ਬੇਸ਼ੱਕ ਮਨੁੱਖ ਕੋਲ ਪ੍ਰਾਈਮੇਟਸ ਸ਼੍ਰੇਣੀ ਦੇ ਸਮੂਹ ਵਿੱਚੋਂ ਦਿਮਾਗ਼ ਸਭ ਤੋਂ ਵੱਡਾ ਹੈ ਪਰ ਹੈ ਅਸਲੋਂ ਉਹ ਇੱਕ ਪੂਛਹੀਣ ਬਾਂਦਰ ਹੀ। ਸਭ ਪੂਛਹੀਣ ਬਾਂਦਰ ਆਰੰਭ ਵਿੱਚ ਜੰਗਲੀ ਜੀਵ ਸਨ ਪਰ ਅੱਜ ਤੋਂ ਡੇਢ ਕਰੋੜ ਸਾਲ ਪਹਿਲਾਂ ਜੰਗਲਾਂ ਵਿੱਚ ਅਜਿਹੇ ਹਾਲਾਤ ਪੈਦਾ ਹੋ ਗਏ ਜਿਨ੍ਹਾਂ ਸਦਕਾ ਪੂਛਹੀਣ ਬਾਂਦਰਾਂ ਦੀ ਇੱਕ ਜਾਤੀ ਜਿਸ ਨੂੰ ਅੱਜ ਮਨੁੱਖ ਕਿਹਾ ਜਾਂਦਾ ਹੈ, ਨੂੰ ਜੰਗਲ ਛੱਡਣ ਲਈ ਮਜਬੂਰ ਹੋਣਾ ਪਿਆ ਕਿਉਂਕਿ ਸਾਡੇ ਪਿੱਤਰ-ਪਿਤਾਮੇ ਚੇਤਨਾ ਸਬੰਧੀ ਸਾਧਨਾਂ ਦੀ ਘਾਟ ਸਦਕਾ ਦੂਸਰੇ ਮਾਸਾਹਾਰੀ ਜਾਨਵਰਾਂ ਨਾਲ ਮੁਕਾਬਲਾ ਕਰਨ ਤੋਂ ਅਸਮਰਥ ਸਨ। ਉਨ੍ਹਾਂ ਦੀ ਸੁੰਘਣ ਸ਼ਕਤੀ ਬਹੁਤ ਕਮਜ਼ੋਰ ਹੋ ਗਈ ਸੀ ਤੇ ਸੁਣਨ ਸ਼ਕਤੀ ਵੀ ਤੀਖ਼ਣ ਨਹੀਂ ਸੀ ਰਹੀ। ਇਸ ਤੋਂ ਇਲਾਵਾ ਉਨ੍ਹਾਂ ਦੀ ਸਰੀਰਕ ਬਣਤਰ ਵੀ ਉਨ੍ਹਾਂ ਦੇ ਹੱਕ 'ਚ ਨਹੀਂ ਸੀ ਜਾ ਰਹੀ। ਸਹੀ ਮਾਅਨਿਆਂ ਵਿੱਚ, ਮਨੁੱਖ ਦਾ ਵਿਕਾਸ ਅੱਜ ਤੋਂ ਡੇਢ ਕਰੋੜ ਸਾਲ ਪਹਿਲਾਂ ਉਦੋਂ ਸ਼ੁਰੂ ਹੋਇਆ ਜਦੋਂ ਉਸ ਨੇ ਦੋ ਲੱਤਾਂ ਦੇ ਭਾਰ ਤੁਰਨ ਦਾ ਅਭਿਆਸ ਸ਼ੁਰੂ ਕੀਤਾ। ਉਦੋਂ ਉਹ ਬਹੁਤ ਝੁਕ ਕੇ ਤੁਰਦਾ ਸੀ। ਅੱਜ ਤੋਂ 15 ਲੱਖ ਸਾਲ ਪਹਿਲਾਂ ਮਨੁੱਖ ਦੋ ਲੱਤਾਂ ਭਾਰ ਸਿੱਧਾ ਤੁਰਨਯੋਗ ਹੋ ਗਿਆ ਸੀ। ਵਿਕਾਸ ਦੇ ਅਗਲੇ ਪੜਾਅ ਵਿੱਚ, ਅੱਜ ਤੋਂ ਲਗਭਗ 10 ਲੱਖ ਸਾਲ ਪਹਿਲਾਂ ਮਨੁੱਖ ਦੀ ਡੀਲ-ਡੌਲ ਵਿੱਚ ਅਤਿ ਮਹੱਤਵਪੂਰਨ ਤਬਦੀਲੀਆਂ ਆਉਣ ਲੱਗੀਆਂ। ਸਾਡੇ ਪੂਰਵਜ਼ ਦੋ ਲੱਤਾਂ ਭਾਰ ਸਿੱਧੇ ਖੜ੍ਹੇ ਹੋਣ ਲੱਗੇ ਤੇ ਅੱਛੇ ਦੌੜਾਕ ਬਣ ਗਏ। ਉਨ੍ਹਾਂ ਦੇ ਹੱਥ, ਤੁਰਨ ਫ਼ਿਰਨ ਦੀ ਜ਼ਿੰਮੇਵਾਰੀ ਤੋਂ ਮੁਕਤ ਹੋ ਜਾਣ ਕਾਰਣ ਮਜਬੂਤ ਹੋ ਗਏ, ਸਿੱਟੇ ਵਜੋਂ ਉਹ ਹੱਥਾਂ 'ਚ ਨਿਪੁੰਨਤਾ ਨਾਲ ਹਥਿਆਰ ਫੜ੍ਹ ਸਕਦੇ ਸਨ। ਉਨ੍ਹਾਂ ਦਾ ਦਿਮਾਗ਼ ਪੇਚੀਦਾ ਹੋ ਗਿਆ-ਹੁਸ਼ਿਆਰ, ਬੁੱਧੀਮਾਨ ਤੇ ਗੱਲ ਦਾ ਛੇਤੀ ਫ਼ੈਸਲਾ ਕਰਨ ਵਾਲਾ। ਸਰੀਰ ਤੋਂ ਵਾਲ ਗਾਇਬ ਹੋਣ ਲੱਗੇ। ਹੁਣ ਉਹ ਇੱਕ ਸ਼ਿਕਾਰੀ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਉਣ ਲੱਗਾ ਤੇ ਆਪਣੇ 'ਚਚੇਰੇ ਭਾਈਆਂ' ਤੋਂ ਦੂਰ ਜਾਣ ਲੱਗਾ। ਇਸ ਤੋਂ ਬਾਅਦ ਵਿਕਾਸ ਦੀਆਂ ਕਈ ਹੋਰ ਮੰਜ਼ਿਲਾਂ ਤੈਅ ਕਰਦਾ ਹੋਇਆ, ਜੋ ਮਨੁੱਖ ਅੱਜ ਤੋਂ 25 ਹਜ਼ਾਰ ਸਾਲ ਪਹਿਲਾਂ ਹੋਂਦ 'ਚ ਆਇਆ, ਉਸ ਨੂੰ 'ਹੋਮੋਸੇਪੀਅਨਜ਼' ਕਿਹਾ ਜਾਂਦਾ ਹੈ। ਲਗਭਗ 1 ਲੱਖ 70 ਹਜ਼ਾਰ ਸਾਲ ਪਹਿਲਾਂ 'ਹੋਮੋਸੇਪੀਅਨਜ਼' ਨੇ ਪੱਥਰ ਦੇ ਸੰਦ ਬਣਾਉਣੇ ਸਿੱਖ ਲਏ ਸਨ। ਵਿਕਾਸ ਦੀ ਕੜੀ ਦੇ ਅੱਜ ਤੋਂ 75 ਹਜ਼ਾਰ ਸਾਲ ਪਹਿਲਾਂ ਦੇ ਮਨੁੱਖ ਨੂੰ 'ਨਿਅੰਡਰਥਲ ਮਨੁੱਖ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਮਾਨਵ ਜਾਤੀ, ਆਧੁਨਿਕ ਮਨੁੱਖ ਦੇ ਨੇੜੇ ਪੁੱਜ ਚੁੱਕੀ ਸੀ। ਇੱਕ ਨਿਅੰਡਰਥਲ ਬਾਲਗ ਦੀ ਖ਼ੋਪੜੀ ਵਿੱਚ ਦਿਮਾਗ਼ ਅਜੋਕੇ ਬਾਲਗ਼ ਮਨੁੱਖ ਦੇ ਦਿਮਾਗ਼ ਤੋਂ ਬੱਸ ਥੋੜ੍ਹਾ ਹੀ ਛੋਟਾ ਸੀ। ਨਿਅੰਡਰਥਲ ਮਨੁੱਖ ਦੀ ਖ਼ੋਪੜੀ ਵਧੇਰੇ ਲੰਬੂਤਰੀ ਤੇ ਹਾਲੇ ਸਿਰ ਪਿੱਛੋਂ ਪੂਰੀ ਤਰ੍ਹਾਂ ਗੋਲ ਨਹੀਂ ਸੀ। ਇਸ ਮਨੁੱਖ ਦੀ ਆਖ਼ਰੀ ਜਿਉਂਦੀ ਕੜੀ ਅੱਜ ਤੋਂ 40 ਕੁ ਹਜ਼ਾਰ ਸਾਲ ਪਹਿਲਾਂ ਖ਼ਤਮ ਹੋ ਗਈ ਸੀ। ਉਦੋਂ ਤੋਂ ਆਧੁਨਿਕ ਮਨੁੱਖ ਦਾ ਯੁਗ ਸ਼ੁਰੂ ਹੋਇਆ। ਸੋ, ਆਧੁਨਿਕ ਮਨੁੱਖ ਦਾ ਇਤਿਹਾਸ ਕੇਵਲ 40 ਹਜ਼ਾਰ ਸਾਲ ਪੁਰਾਣਾ ਹੈ। ਇਤਫ਼ਾਕਵਸ ਵਿਕਾਸ ਦਾ ਸਿਲਸਿਲਾ ਅਜੇ ਜਾਰੀ ਹੈ। ਮਿਸਾਲ ਵਜੋਂ ਸਾਡੇ ਜਬਾੜੇ ਦਾ ਆਕਾਰ ਘਟਦਾ ਜਾ ਰਿਹਾ ਹੈ ਤੇ ਆਉਣ ਵਾਲੇ ਸਮੇਂ ਵਿੱਚ ਜੇ ਇਹ ਰੁਝਾਨ ਜਾਰੀ ਰਿਹਾ ਤਾਂ ਸਾਡੇ ਮੂੰਹ ਵਿੱਚ 32 ਦੰਦਾਂ ਦੀ ਥਾਂ ਤੇ 28 ਹੀ ਰਹਿ ਜਾਣਗੇ। ਜਰਮਨੀ ਦੀ ਮੇਜ ਯੂਨੀਵਰਸਿਟੀ ਦੇ ਵਿਗਿਆਨੀਆਂ ਨੇ ਹਾਲ ਵਿੱਚ ਹੀ ਪੁਰਾਤਨ ਕੰਕਾਲਾਂ ਦੇ ਪ੍ਰੀਖ਼ਣ ਤੋਂ ਇਹ ਸਿੱਧ ਕੀਤਾ ਹੈ ਕਿ ਪਿਛਲੇ 30 ਹਜ਼ਾਰ ਸਾਲਾਂ ਦੌਰਾਨ ਆਧੁਨਿਕ ਮਨੁੱਖ 'ਚ ਅਹਿਮ ਤਬਦੀਲੀਆਂ ਵਾਪਰੀਆਂ ਹਨ।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਮਨੁੱਖ ਅਤੇ ਬਾਂਦਰ ਵਰਗ ਦੇ ਸਾਰੇ ਜੀਵ ਇੱਕੋ ਪੂਰਵਜ਼ ਦੀ ਔਲਾਦ ਹਨ। ਇਸ ਸਬੰਧ ਵਿੱਚ ਅਨੇਕਾਂ ਗਵਾਹੀਆਂ ਮੌਜੂਦ ਹਨ। ਸਭ ਤੋਂ ਅਹਿਮ ਸਬੂਤ ਇਹ ਹੈ ਕਿ ਮਨੁੱਖ ਅਤੇ ਬਾਂਦਰ ਵਰਗ ਦੇ ਜੀਵਾਂ ਦੀਆਂ ਭਰੂਣ ਅਵਸਥਾਵਾਂ ਵਿੱਚ ਪੂਰੀ ਸਮਾਨਤਾ ਹੈ। ਗਰਭ ਕਾਲ ਦੀਆਂ ਮੁਢਲੀਆਂ ਸਟੇਜਾਂ ਵਿੱਚ ਤਾਂ ਮਨੁੱਖੀ ਭਰੂਣ ਨੂੰ ਬਾਂਦਰ/ਬਣਮਾਨਸ ਦੇ ਭਰੂਣ ਤੋਂ ਵੱਖ ਕਰਕੇ ਨਹੀਂ ਵੇਖਿਆ ਜਾ ਸਕਦਾ। ਵੈਸੇ, ਜੇਕਰ ਤੁਹਾਡੇ ਕੋਲ ਵੇਖ਼ਣ ਵਾਲੀ ਅੱਖ ਹੋਵੇ ਤੇ ਕੁਦਰਤ ਦੇ ਸ਼ਬਦਕੋਸ਼ ਨੂੰ ਪੜ੍ਹ ਸਕਣ ਦੀ ਸਮਰਥਾ ਹੋਵੇ ਤਾਂ ਤੁਸੀਂ ਮਨੁੱਖੀ ਅਤੇ ਬਣਮਾਨਸਾਂ ਵਿਚਕਾਰਲੀ ਨੇੜਤਾ ਨੂੰ ਸਹਿਜੇ ਹੀ ਤਾੜ ਲਵੋਗੇ। ਵਿਗਿਆਨੀਆਂ ਨੇ ਵੀ ਜੀਵਾਂ ਦੇ ਵਰਗੀਕਰਨ ਅਨੁਸਾਰ ਮਨੁੱਖ ਨੂੰ ਪ੍ਰਾਈਮੇਟਸ ਸ਼੍ਰੇਣੀ ਵਿੱਚ ਬਾਂਦਰ ਜਾਤੀ ਨਾਲ ਨੱਥੀ ਕੀਤਾ ਹੈ। ਅਜਿਹਾ ਕੁਝ ਸਾਂਝੇ ਗੁਣਾਂ ਦੇ ਆਧਾਰ ਤੇ ਕੀਤਾ ਗਿਆ ਹੈ। ਬੇਸ਼ੱਕ ਬਾਂਦਰ ਵਰਗ ਦੇ ਸਾਰੇ ਜੀਵਾਂ ਨਾਲ ਸਾਡੇ ਪੁਸ਼ਤੈਨੀ ਸਬੰਧ ਹਨ ਪਰ ਇਨ੍ਹਾਂ ਵਿੱਚੋਂ ਕੋਈ ਸਾਡਾ ਨਜ਼ਦੀਕੀ ਰਿਸ਼ਤੇਦਾਰ ਹੈ, ਕੋਈ ਦੂਰ ਦਾ ਤੇ ਕੋਈ ਬਹੁਤ ਦੂਰ ਦਾ। ਬਾਂਦਰਾਂ ਤੇ ਲੰਗੂਰਾਂ ਨਾਲੋਂ ਬਣਮਾਨਸ ਸਾਡੇ ਵੱਧ ਨੇੜੇ ਹੈ। ਅੱਗੇ, ਬਣਮਾਨਸ ਜਿਨ੍ਹਾਂ ਦੀਆਂ ਧਰਤੀ ਤੇ ਚਾਰ ਨਸਲਾਂ ਮੌਜੂਦ ਹਨ: ਗਿੱਬਨ, ਆਰੰਗਉਟਾਨ, ਗੁਰੀਲਾ ਤੇ ਚਿਮਪੈਨਜ਼ੀ, ਵਿੱਚੋਂ ਚਿਮਪੈਨਜ਼ੀ ਨਾਲ ਸਾਡਾ ਸਭ ਤੋਂ ਨੇੜਲਾ ਪੁਸ਼ਤੈਨੀ ਸਬੰਧ ਹੈ। ਅਮਰੀਕੀ ਵਿਗਿਆਨੀਆਂ ਵੱਲੋਂ ਕੀਤੀ ਗਈ ਇੱਕ ਤਾਜ਼ਾ ਖ਼ੋਜ ਤੋਂ ਇਹ ਸੰਕੇਤ ਮਿਲਦਾ ਹੈ ਕਿ ਮਨੁੱਖ ਵਾਂਗ

**ਬਾਕੀ ਸਫ਼ਾ 37 'ਤੇ...**



# ਪੀਟਰ ਹਿੱਲ



**ਵਿਜੈ ਬੰਬੇਲੀ**

ਸ਼ਿਮਲਾ ਨੇੜੇ 'ਪੀਟਰ ਹਿੱਲ' ਉੱਪਰ ਇੱਕ 'ਕੌਮੀ ਖੇਡ ਸੰਸਥਾ' ਉਸਾਰੀ ਅਧੀਨ ਹੈ। ਇਹ ਕੇਂਦਰ ਸਰਕਾਰ ਦੀ ਯੋਜਨਾ ਹੈ। ਇਹ ਖੇਡ ਸੰਸਥਾ 2050 ਮੀਟਰ ਦੀ ਉਚਾਈ ਉਪਰ ਹੋਵੇਗੀ, ਜਿਸ ਹੇਠਾਂ ਕਰੀਬ 70 ਵਿਘੇ ਜ਼ਮੀਨ ਆਵੇਗੀ। ਪੀਟਰ f7ਹੱਲ77 ਬੜੇ ਕੀਮਤੀ ਰੁੱਖਾਂ ਤੇ ਝਾੜੀਆਂ ਨਾਲ ਭਰਪੂਰ ਹੈ। ਜਿਸ ਉੱਪਰ ਇਮਾਰਤੀ ਲਕੜੀ ਵਾਲੇ ਰੁੱਖਾਂ ਦੀ ਗਿਣਤੀ ਹੀ 10 ਹਜ਼ਾਰ ਤੋਂ ਵੱਧ ਹੈ। ਬਹੁਤ ਰੁੱਖ ਦਿਓਦਾਰ ਜਾਤੀ ਦੇ ਹਨ। ਇਹ ਸੰਘਣੀ ਬਨਸਪਤੀ ਬੇਸ਼ੁਮਾਰ ਕਿਸਮ ਦੇ ਪੰਛੀਆਂ ਤੇ ਜਾਨਵਰਾਂ ਦਾ ਵਸੇਬਾ ਵੀ ਹੈ। ਪਹਾੜੀ ਦੇ ਉਪਰ 'ਸਵਾਨਾ ਘਾਹ' ਹੈ, ਜਿਹੜਾ ਪਸ਼ੂਆਂ ਦੀ ਖ਼ੁਰਾਕ ਬਣਦਾ ਹੈ।

ਪੀਟਰ ਹਿੱਲ ਦੇ ਮੱਧ ਵਿੱਚ ਨਿੱਕੇ-ਨਿੱਕੇ ਟਿਮਕਣਿਆਂ ਵਰਗੇ ਘਰ ਸਮੂਹ (ਪਿੰਡ) ਹਨ, ਜਿੱਥੋਂ ਦੇ ਸਾਦਾ ਜਿਹੇ ਲੋਕ ਇਸ ਪਹਾੜੀ ਕੋਲੋ ਹੀ ਆਪਣੇ ਜੀਵਨ ਨਿਰਬਾਹ ਦੀਆਂ ਵਸਤਾਂ ਪ੍ਰਾਪਤ ਕਰਦੇ ਹਨ। ਕੁਝ ਲੋਕ ਮਿੱਟੀ ਦੇ ਭਾਂਡੇ ਬਣਾ ਕੇ ਆਪਣੀ ਰੋਜ਼ੀ ਕਮਾ ਰਹੇ ਹਨ। ਇੱਥੋਂ ਹੀ ਇਸ ਪਹਾੜੀ ਦਾ ਨਾਂਅ ਪਿਆ- 'ਪੀਟਰ ਹਿਲ' (Potter-ਘੁਮਿਹਾਰ)। ਭਾਂਡਿਆਂ ਲਈ ਮਿੱਟੀ ਚੰਗੀ ਹੋਣ ਕਰਕੇ ਇਹ ਜੱਦੀ ਪੇਸ਼ਾ ਕਈਆਂ ਪੀੜ੍ਹੀਆਂ ਤੋਂ ਚਲਦਾ ਆ ਰਿਹਾ ਹੈ। ਕਾਫੀ ਅਰਸੇ ਤੋਂ ਸ਼ਿਕਾਰ ਵਰਜਿਤ ਹੋਣ ਕਾਰਨ ਇਹ ਖਿੱਤਾ ਹਰ ਤਰ੍ਹਾਂ ਦੇ ਜੰਗਲੀ ਜੀਵਾਂ ਨਾਲ ਭਰਪੂਰ ਹੋ ਗਿਆ ਹੈ। ਪਹਾੜੀ ਦੇ ਪੈਰਾਂ ਵਿੱਚ ਸੇਬਾਂ ਦੇ ਬਗੀਚੇ ਹਨ। ਲੋਕ ਉਪਜਾਊ ਮਿੱਟੀ ਵਿੱਚ ਫਸਲਾਂ ਬੀਜਦੇ ਹਨ। ਰਵਾਇਤੀ ਸਾਂਭ-ਸੰਭਾਲੀ ਸਦਕਾ ਪੀਟਰ ਹਿੱਲ ਕੁਦਰਤੀ ਸਹਿਹੋਂਦ (ਇਕਾਲੌਜੀ) ਪੱਖੋਂ ਭਰਿਆ ਪੂਰਾ ਖਿੱਤਾ ਕਿਹਾ ਜਾ ਰਿਹਾ ਹੈ।

ਕੀ ਹੋਵੇਗਾ? ਇਸ ਸੰਸਥਾ ਦੇ ਵ1ਸੇਬੇ ਲਈ ਇਕਾਲੌਜੀ ਉਜਾੜੀ ਜਾਵੇਗੀ। ਭਵਨ ਉਸਾਰੀਆਂ ਲਈ ਪਹਾੜੀ ਸਾਫ ਕੀਤੀ ਜਾਵੇਗੀ। ਸਿਰਫ 10 ਹਜ਼ਾਰ ਰੁੱਖਾਂ ਦਾ ਮੁੱਲ ਹੀ 5 ਕਰੋੜ ਤੋਂ ਉੱਪਰ ਬਣਦਾ ਹੈ, ਉਹ ਭੰਗ ਦੇ ਭਾੜੇ ਜਾਣਗੇ। ਫਿਰ ਇਸ ਪਹਾੜੀ ਨੂੰ ਪੱਧਰਾ ਕੀਤਾ ਜਾਵੇਗਾ। ਇੱਕ ਇੰਚ ਗਹਿਰੀ ਮਿੱਟੀ ਦੀ ਸਿਰਜਣਾ ਹੋਣ ਵਿੱਚ ਕਰੀਬ 1000 ਵਰ੍ਹੇ ਲੱਗ ਜਾਂਦੇ ਹਨ। ਕੁਝ ਵਰ੍ਹਿਆਂ ਵਿੱਚ ਹੀ ਰੋੜ੍ਹ ਕਾਰਨ ਹਜ਼ਾਰਾਂ ਟਨ ਮਿੱਟੀ ਹੜ੍ਹ ਜਾਵੇਗੀ। ਇਸ ਦੀ ਕੀਮਤ ਕਿਆਸ ਤੋਂ ਬਾਹਰ ਹੈ। ਭੌਂ ਖੋਰ, ਭੌਂ ਖਿਸਕਣ ਤੇ ਭੌਂ ਨਸ਼ਟ ਹੋਣ ਦੇ ਕਾਰਜ ਸ਼ੁਰੂ ਹੋ ਜਾਣਗੇ। ਜੰਗਲ ਪਹਾੜਾਂ 'ਚੋਂ ਵਹਿੰਦੇ ਚਸ਼ਮੇ ਮਰ-ਮੁੱਕ ਜਾਣਗੇ ਅਤੇ ਉਪਜਾਊ ਮਿੱਟੀ ਵੀ, ਜਿਸ ਦੇ ਨਤੀਜੇ ਵਜੋਂ ਪਹਾੜੀ ਦੇ ਪੈਰਾਂ ਵਿੱਚ ਵਸੇ ਲੋਕ ਵੀ ਬੇਘਰੇ ਹੋ ਜਾਣੇ ਹਨ। ਪਹਾੜੀ ਉੱਪਰ ਵਸੇ ਲੋਕਾਂ ਦੇ ਪੁਨਰਵਾਸ ਦੀ ਸਮੱਸਿਆ ਵੀ ਕਈ ਵਰ੍ਹੇ ਜ਼ਖ਼ਮਾਂ ਵਾਂਗ ਰਿਸਦੀ ਰਹੇਗ਼ੀ।

'ਹਿਮਾਲਿਆ ਕੁਦਰਤ ਤੇ ਪਰਿਆਵਣ ਸੰਭਾਲ ਸੁਸਾਇਟੀ' ਨੇ ਚਿਤਾਵਨੀ ਦਿੱਤੀ ਹੈ ਕਿ ਪੀਟਰ ਹਿੱਲ ਦੇ ਨੰਗੇ ਹੋ ਜਾਣ ਨਾਲ ਇਸ ਖਿੱਤੇ ਦਾ ਜਲਵਾਯੂ ਵੀ ਬਦਲ ਸਕਦਾ ਹੈ। ਜਲ-ਤਲ ਤੇ ਜਲ ਵਹਿਣ ਵਿੱਚ ਵੀ ਤਬਦੀਲੀ ਆ ਜਾਵੇਗੀ। ਨੇੜਲੇ ਬਗੀਚਿਆਂ ਨੇ ਵੀ ਖੁਸਕ ਹੋ ਕੇ ਮਰ ਮੁੱਕ ਜਾਣਾ ਹੈ। ਸਭ ਤੋਂ ਵਧੀਕ ਖ਼ਤਰਾ ਕੁਦਰਤੀ ਸਮਤੋਲ ਵਿਗੜਨ ਦਾ ਹੈ। ਯਾਦ ਰੱਖੋ, ਜਦੋਂ ਵੀ ਕਿਧਰੇ ਕੁਦਰਤੀ (ਈਕੋ) ਸਮਤੋਲ ਵਿਗਾੜਿਆ ਹੈ ਤਾਂ ਮਨੁੱਖ ਦੀ ਝੋਲੀ ਵਿੱਚ ਸੋਕੈ, ਹੜ੍ਹ ਤੇ ਬਿਮਾਰੀਆਂ ਹੀ ਪਈਆਂ ਹਨ ਕਿਧਰੇ ਮਾਰੂ ਤੂਫਾਨ ਤੇ ਕਿਧਰੇ ਭੂਚਾਲ ਤੇ ਕਿਤੇ ਜਲ ਸੰਕਟ।

ਅਸੀਂ ਗਲਤ ਕਿਆਸ ਕਰ ਬੈਠੇ ਹਾਂ ਕਿ ਪਹਾੜਾਂ ਨੂੰ ਵੀ ਮੈਦਾਨਾਂ ਵਾਂਗ ਵਰਤਿਆ ਜਾ ਸਕਦਾ ਹੈ। ਇਹ ਪਹਾੜ ਮੈਦਾਨਾਂ ਦੇ ਕਰੋੜਾਂ ਲੋਕਾਂ ਨੂੰ ਪਾਲ ਸਕਦੇ ਹਨ ਪਰ ਆਪ ਏਨੀ ਵਸੋਂ ਦਾ ਭਾਰ ਨਹੀਂ ਝੱਲ ਸਕਦੇ। ਆਬਾਦੀ ਅਤੇ 'ਵਿਕਾਸ' ਦਾ ਦਬਾਅ ਪਰਬਤਾਂ ਵਿੱਚ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਪੈਦਾ ਕਰ ਰਿਹਾ ਹੈ, ਜਿਸ ਕਰਕੇ ਹਿਮਾਲਿਆ ਦੀ ਈਕੋ ਪ੍ਰਣਾਲੀ ਵਿੱਚ ਤਬਦੀਲੀਆਂ ਆਉਣ ਲੱਗੀਆਂ ਹਨ। ਜੇਕਰ ਉੱਚੇ ਪਹਾੜਾਂ ਦੇ ਵਾਤਾਵਰਨ ਵਿੱਚ ਵਿਗਾੜ ਆ ਜਾਵੇ ਤਾਂ ਇਸ ਦਾ ਹੇਠਾਂ ਮੈਦਾਨਾਂ ਵਿੱਚ ਪੁੱਜਣਾ ਜ਼ਰੂਰੀ ਬਣ ਜਾਂਦਾ ਹੈ। ਇਹ ਤਬਦੀਲੀ ਕਈ ਵਾਰ ਬਹੁਤ ਤੇਜ਼ੀ ਨਾਲ ਵਾਪਰਦੀ ਹੈ ਜਿਸ ਦੀ ਪੂਰਨ ਸੁਰਜੀਤੀ ਵਿੱਚ ਮੁੜ ਕਈ ਯੁੱਗ ਬੀ ਾਣੇ ਹਨ।ਘ

ਮਾਹਿਰ ਤਾਂ ਇੱਥੋਂ ਤੱਕ ਕਹਿੰਦੇ ਹਨ ਕਿ ਧੁਰ ਅੰਦਰਲੇ ਖਿੱਤਿਆਂ ਦੀਆਂ ਜੀਵਨ ਜਾਚਾਂ, ਪਹਾੜੀ, ਜੰਗਲੀ ਜੀਵਨ, ਇਸ ਦੇ ਮੁੱਢਲੇ ਸੱਭਿਆਚਾਰ, ਇਸ ਦੀ ਲੋਕਧਾਰਾ ਵਿੱਚ ਵੀ ਬੁਨਿਆਦੀ ਤਬਦੀਲੀਆਂ ਨਹੀਂ ਹੋਣੀਆਂ ਚਾਹੀਦੀਆਂ। ਸੁਭਾਅ ਤੇ ਸੁਆਦ, ਰਹਿਣ ਮੁਨਾਰੇ ਅਤੇ ਵੇਸ਼ਭੂਸ਼ਾ ਬਦਲਣ ਨਾਲ ਹੀ ਵਾਤਾਵਰਨ ਵਿੱਚ ਭੌਤਿਕ ਤਬਦੀਲੀ ਦਾ ਵਾਪਰ ਜਾਣਾ ਲਾਜ਼ਮੀ ਹੈ। ਸੈਰ-ਸਪਾਟਾ ਨੂੰ ਉਤਸ਼ਾਹਿਤ ਕਰਨ ਦੇ ਜਨੂੰਨ ਵਿੱਚ ਅਸੀਂ ਹਿਮਾਲਿਆ ਦੇ ਕਈ ਬੁਨਿਆਦੀ ਗੁਣ ਬਦਲੇ ਹਨ। ਸਿੱਟਾ? ਪ੍ਰਾਣੀ-ਜੀਵਨ ਦਾ ਵਿਨਾਸ਼।

ਯੋਜਨਾਬੰਦੀਆਂ ਵਿੱਚੋਂ ਜੇਕਰ ਵਾਤਾਵਰਨੀ ਸੰਭਾਲ

**ਬਾਕੀ ਸਫ਼ਾ 37 'ਤੇ...**

# ਖ਼ੋਜ ਕਾਰਜਾਂ ਲਈ ਸਰੀਰ ਭੇਟ ਕਰਨ ਦਾ ਰੁਝਾਨ



**ਸੁਰਿੰਦਰਪਾਲ ਸਿੰਘ**

ਤਰਕਸ਼ੀਲ ਲਹਿਰ 'ਚ ਆਪਣਾ ਭਰਵਾਂ ਯੋਗਦਾਨ ਪਾਉਣ ਤੇ ਮੌਤ ਉਪਰੰਤ ਆਪਣਾ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਟ ਕਰਨ ਵਾਲੇ ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਵੱਲੋਂ ਮਾਨਵਤਾ ਦੇ ਭਲੇ ਲਈ ਪਾਈ ਪਿਰਤ ਇੱਕ ਲਹਿਰ ਦਾ ਰੂਪ ਧਾਰਨ ਕਰਦੀ ਜਾ ਰਹੀ ਹੈ। ਇਸ ਨਾਲ ਲੋਕਾਂ ਮਨਾਂ 'ਚ ਪਏ ਕਿਸਮਤ, ਕਰਮਾਂ ਤੇ ਪੁਨਰ-ਜਨਮ ਦੇ ਭਰਮ-ਭੁਲੇਖੇ ਤਾਂ ਦੂਰ ਹੋ ਰਹੇ ਹਨ ਨਾਲ ਹੀ ਆਮ ਲੋਕਾਂ 'ਚ ਵੀ ਸਮਾਜ ਦੇ ਭਲੇ ਲਈ ਕੁਝ ਨਾ ਕੁਝ ਕਰਨ ਦੀ ਇੱਛਾ ਪਨਪਣ ਲੱਗੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਕਾਲਾਂਵਾਲੀ ਇਕਾਈ ਦੇ ਤਰਕਸ਼ੀਲ ਕਾਮਿਆਂ ਦੀ ਪ੍ਰੇਰਨਾ ਨਾਲ ਡੇਰਾਵਾਦ ਦੇ ਚਲਦੇ ਪ੍ਰਭਾਵ ਦੇ ਬਾਵਜੂਦ ਤਰਕਸ਼ੀਲ ਵਿਚਾਰਾਂ ਨਾਲ ਇੱਕ ਮਿੱਕ ਹੁੰਦਿਆਂ ਹੁਣ ਤੱਕ 7 ਵਿਅਕਤੀ ਆਪਣਾ ਮ੍ਰਿਤਕ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਟ ਕਰ ਚੁੱਕੇ ਹਨ। ਸਭ ਤੋਂ ਪਹਿਲਾਂ ਤਰਕਸ਼ੀਲ ਆਗੂ ਅਜਾਇਬ ਜਲਾਲਆਣਾ ਦੇ ਪਿਤਾ ਲੱਖਾ ਸਿੰਘ ਜਲਾਲਆਣਾ ਦਾ ਸਰੀਰ ਮੌਤ ਉਪਰੰਤ ਖ਼ੋਜ ਕਾਰਜਾਂ ਲਈ ਭੇਟ ਕੀਤਾ ਗਿਆ ਜਿਸ ਨੇ ਇਲਾਕੇ 'ਚ ਨਵੀਂ ਚਰਚਾ ਛੇੜੀ ਤੇ ਤਰਕਸ਼ੀਲ ਸਰਗਰਮੀਆਂ ਨਿਵੇਕਲੀਆਂ ਪਿਰਤਾਂ 'ਚ ਬਦਲਣ ਲੱਗੀਆਂ। ਇਸ ਉਪਰੰਤ ਪਿੰਡ ਕਾਲਾਂਵਾਲੀ ਦੇ ਵਾਸੀ ਕੌਰ ਸਿੰਘ, ਤਰਕਸ਼ੀਲ ਕਾਮੇ ਜਗਦੀਸ਼ ਸਿੰਘਪੁਰਾ ਦੇ ਪਿਤਾ ਜੰਗ ਸਿੰਘ ਫ਼ੌਜੀ, ਪਿੰਡ ਸੰਗਤ ਦੀ ਮਾਤਾ ਸਵਿੱਤਰੀ ਦੇਵੀ ਤੇ ਪਿੰਡ ਕਲਾਲਵਾਲਾ ਦੇ ਭਗਵੰਤ ਸਿੰਘ ਮੌਤ ਉਪਰੰਤ ਆਪਣਾ ਸਰੀਰ ਖ਼ੋਜ ਕਾਰਜਾਂ ਲਈ ਭੇਟ ਕਰਨ ਵਾਲਿਆਂ 'ਚ ਆ ਸ਼ਾਮਲ ਹੋਏ।

ਕਾਮਰੇਡ ਨਾਨਕ ਜੈਨ ਦੇ 78 ਸਾਲਾ ਪਿਤਾ ਸ਼੍ਰੀ ਲਾਹੌਰੀ ਰਾਮ ਨੇ ਜਦ ਆਪਣੀ ਅਜਿਹੀ ਇੱਛਾ ਆਪਣੇ ਪਰਿਵਾਰ ਕੋਲ ਜਤਾਈ ਤਾਂ ਉਨ੍ਹਾਂ ਤੁਰੰਤ ਸਹਿਮਤੀ ਦੇ ਦਿੱਤੀ। ਉਨ੍ਹਾਂ ਤਰਕਸ਼ੀਲ ਕਾਮਿਆਂ ਨੂੰ ਆਪਣੇ ਘਰ ਬੁਲਾ ਕੇ ਆਪਣਾ ਸਰੀਰ ਖ਼ੋਜ ਕਾਰਜਾਂ ਲਈ ਭੇਟ ਕਰਨ ਦੇ ਫ਼ਾਰਮ ਭਰਵਾਏ। 15 ਫਰਵਰੀ 09 ਨੂੰ ਮੌਤ ਉਪਰੰਤ ਉਨ੍ਹਾਂ ਦਾ ਮ੍ਰਿਤਕ ਸਰੀਰ ਆਦੇਸ਼ ਮੈਡੀਕਲ ਕਾਲਿਜ ਬਠਿੰਡਾ ਨੂੰ ਖ਼ੋਜ ਕਾਰਜਾਂ ਲਈ ਭੇਂਟ ਕਰਨ ਹਿਤ ਐਂਬੂਲੈਂਸ ਬੁਲਾਈ ਗਈ। ਜਦ ਉਨ੍ਹਾਂ ਦਾ ਮ੍ਰਿਤਕ ਸਰੀਰ ਆਦੇਸ਼ ਹਸਪਤਾਲ ਨੂੰ ਭੇਜਿਆ ਜਾ ਰਿਹਾ ਸੀ ਤਾਂ ਕਾਲਾਂਵਾਲੀ ਦੇ ਲੋਕ ਉਨ੍ਹਾਂ ਦੀ ਇੱਛਾ ਤੇ ਸਮਰਪਣ ਭਾਵਨਾ ਨੂੰ ਸਲਾਮ ਕਰ ਰਹੇ ਸਨ। ਇਸ ਮੌਕੇ ਪਾਰਕ 'ਚ ਹੋਈ ਵਿਚਾਰ ਚਰਚਾ ਵਿੱਚ ਕਾਲਾਂਵਾਲੀ ਦੀਆਂ ਅਨੇਕਾਂ ਸਮਾਜ ਸੇਵੀ ਸੰਸਥਾਵਾਂ ਨੇ ਸ਼ਮੂਲੀਅਤ ਕੀਤੀ, ਜਿਸ 'ਚ ਬਠਿੰਡਾ ਜ਼ੋਨ ਦੇ ਪ੍ਰਧਾਨ ਰਣਜੀਤ ਸਿੰਘ ਵਿਸ਼ੇਸ਼ ਰੂਪ 'ਚ ਪਹੁੰਚੇ।

22 ਫਰਵਰੀ ਨੂੰ ਹੋਏ ਸ਼ੋਕ ਸਮਾਗਮ 'ਚ ਭੂਰਾ ਸਿੰਘ ਮਹਿਮਾ ਸਰਜਾ ਨੇ ਤਰਕਸ਼ੀਲ ਲਹਿਰ ਤੇ ਮੈਡੀਕਲ ਖ਼ੋਜ ਕਾਰਜਾਂ ਲਈ ਸਰੀਰ ਭੇਟ ਕਰਨ ਦੇ ਮਹੱਤਵ ਤੇ ਚਾਨਣਾ ਪਾਇਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਰਸਾ ਜਿਲ੍ਹੇ ਦੇ ਏ.ਡੀ.ਸੀ.ਯੁੱਧਵੀਰ ਸਿੰਘ ਖ਼ਿਆਲੀਆ ਵੀ ਜੈਨ ਪਰਿਵਾਰ ਵੱਲੋਂ ਪਾਈ ਪਿਰਤ ਨੂੰ ਸਿਜਦਾ ਕਰਨ ਲਈ ਸ਼ੋਕ ਸਮਾਗਮ 'ਚ ਹਾਜ਼ਰ ਸਨ। ਇਸ ਸ਼ੋਕ ਸਮਾਗਮ ਮੌਕੇ ਖ਼ੂਨਦਾਨ ਕੈਂਪ ਵੀ ਲਗਾਇਆ ਗਿਆ। ਕਾਲਾਂਵਾਲੀ ਇਕਾਈ ਦੇ ਯਤਨਾਂ ਨਾਲ ਮਾਸਟਰ ਅਮਰ ਚੰਦ ਗਰਗ ਦੇ ਪਰਿਵਾਰ ਨੇ 28 ਮਈ 2009 ਨੂੰ ਉਨ੍ਹਾਂ ਦੀ ਬੇਵਕਤੀ ਮੌਤ ਉਪਰੰਤ ਉਨ੍ਹਾਂ ਦਾ ਮ੍ਰਿਤਕ ਸਰੀਰ ਖ਼ੋਜ ਕਾਰਜਾਂ ਲਈ ਭੇਟ ਕੀਤਾ। ਕਿੱਤੇ ਵਜੋਂ ਅਧਿਆਪਕ ਰਹੇ ਅਮਰ ਚੰਦ ਗਰਗ ਨੇ ਜਿੱਥੇ ਅਧਿਆਪਕ ਹਿਤਾਂ ਲਈ ਯੋਗਦਾਨ ਪਾਇਆ ਉੱਥੇ ਤਰਕਸ਼ੀਲ ਸਾਹਿਤ ਦਾ ਪ੍ਰਚਾਰ ਪਸਾਰ ਕਰਨ 'ਚ ਵੀ ਰੋਲ ਨਿਭਾਇਆ। ਉਹ ਤਰਕਸ਼ੀਲ ਮੈਗਜ਼ੀਨ ਦੇ ਪਾਠਕ ਸਨ। ਉਨ੍ਹਾਂ ਦੇ ਪਰਿਵਾਰ ਵੱਲੋਂ ਜੀਵਨ ਸਾਥਣ ਸ਼੍ਰੀਮਤੀ ਸੁਦਰਸ਼ਨਾ ਗਰਗ ਜੋ ਖ਼ੁਦ ਵੀ ਅਧਿਆਪਨ ਕਿੱਤੇ ਨਾਲ ਸੰਬੰਧਤ ਹਨ, ਨੇ ਮਰਹੂਮ ਅਮਰ ਚੰਦ ਗਰਗ ਦੀ ਇੱਛਾ ਤੇ ਕਾਰਜਾਂ ਉੱਪਰ ਮਾਣ ਮਹਿਸੂਸ ਕੀਤਾ। ਸ਼ੋਕ ਸਮਾਗਮ ਤੇ ਹੋਈ ਇਕੱਤਰਤਾ 'ਚ ਸੁਸਾਇਟੀ ਦੇ ਸੂਬਾਈ ਮੁਖ਼ੀ ਸ਼੍ਰੀ ਰਾਜਿੰਦਰ ਭਦੌੜ ਨੇ ਵਿਸ਼ੇਸ਼ ਰੂਪ 'ਚ ਸ਼ਿਰਕਤ ਕੀਤੀ ਤੇ ਆਪਣੇ ਤਰਕਸ਼ੀਲ ਵਿਚਾਰਾਂ ਨਾਲ ਵਿਗਿਆਨਕ ਸੋਚ ਦੇ ਲੜ ਲੱਗਣ ਲਈ ਪ੍ਰੇਰਿਆ। ਇਸ ਮੌਕੇ ਉਨ੍ਹਾਂ ਦੀ ਯਾਦ 'ਚ ਲਗਾਏ ਗਏ ਖ਼ੂਨਦਾਨ ਕੈਂਪ 24 ਯੂਨਿਟ ਖ਼ੂਨ ਬਲੱਡ ਬੈਂਕ ਨੂੰ ਭੇਜਿਆ ਗਿਆ।

ਦੋਹਾਂ ਸਮਾਗਮਾਂ 'ਚ ਬਠਿੰਡਾ ਇਕਾਈ ਵੱਲੋਂ ਤਰਕਸ਼ੀਲ ਸਾਹਿਤ ਦੇ ਸਟਾਲ ਲਗਾਏ ਗਏ ਜਿੱਥੋਂ ਲੋਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਵੀਂ ਰੁਚਾਈ ਵਿਖਾਈ। ਮਾਸਟਰ ਸੁਰਿੰਦਰ ਪਾਲ ਸਿੰਘ ਕਾਲਾਂਵਾਲੀ, ਕਾਲਾਂਵਾਲੀ ਇਕਾਈ ਦੇ ਪ੍ਰਧਾਨ ਮਾਸਟਰ ਸ਼ਮਸ਼ੇਰ ਸਿੰਘ ਚੋਰਮਾਰ ਤੇ ਨਾਨਕ ਚੰਦ ਜੈਨ ਨੇ ਸਟੇਜ ਤੇ ਹੋਰ ਪ੍ਰਬੰਧਾਂ ਨੂੰ ਸੰਭਾਲਿਆ। ☐



## ਮ੍ਰਿਤਕ ਸਰੀਰ ਬੇਸ਼ਕੀਮਤੀ

ਵਿਗਿਆਨਕ ਸੋਚ ਅਨੁਸਾਰ ਮਨੁੱਖ਼ ਲਈ ਇਹ ਧਰਤੀ ਹੀ ਸਵਰਗ ਜਾਂ ਨਰਕ ਹੈ। ਜਨਮਾਂ-ਕਰਮਾਂ ਦਾ ਪ੍ਰਚਾਰ ਕਰਨ ਵਾਲੇ ਸ਼ੈਤਾਨ ਲੋਕ ਆਮ ਲੋਕਾਂ ਨੂੰ ਭਰਮ ਭੁਲੇਖ਼ਿਆਂ 'ਚ ਫ਼ਸਾ ਕੇ ਉਨ੍ਹਾਂ ਦੀ ਖ਼ੂਨ ਪਸੀਨੇ ਦੀ ਕਮਾਈ ਲੁੱਟਦੇ ਹਨ। ਨਰਕ ਅਤੇ ਸਵਰਗ ਦੇ ਪ੍ਰਚਾਰਕਾਂ ਵੱਲੋਂ ਕੀਤੇ ਜਾਂਦੇ ਕੂੜ ਪ੍ਰਚਾਰ ਬਾਰੇ ਪ੍ਰਸਿੱਧ ਸ਼ਾਇਰ ਗਾਲਿਬ ਨੇ ਠੀਕ ਲਿਖਿਆ ਹੈ,

*ਹਮੇਂ ਮਾਲੂਮ ਹੈ ਜੰਨਤ ਦੀ ਹਕੀਕਤ,*
*ਲੇਕਿਨ ਦਿਲ ਬਹਿਲਾਨੇ ਕੇ ਲੀਏ,ਖ਼ਿਆਲ ਅੱਛਾ ਹੈ...*

ਮਨੁੱਖ਼ੀ ਸਰੀਰ ਮਰਨ ਉਪਰੰਤ ਵੀ ਬੇਸ਼ਕੀਮਤੀ ਹੈ। ਹੁਣ ਇਹ ਕਥਨ 'ਤੇਰਾ ਚੰਮ ਨੀ ਕਿਸੇ ਕੰਮ ਆਉਣਾ ਪਸ਼ੂਆਂ ਦੇ ਹੱਡ ਵਿਕਦੇ' ਗਲਤ ਸਾਬਤ ਹੋ ਗਿਆ ਹੈ ਕਿਉਂਕਿ ਮੌਤ ਉਪਰੰਤ ਮ੍ਰਿਤਕ ਸਰੀਰ ਦੇ ਸਾਰੇ ਅੰਗ ਕਿਸੇ ਹੋਰ ਲੋੜਵੰਦ ਮਨੁੱਖ਼ ਦੀ ਜ਼ਿੰਦਗੀ 'ਚ ਨਵਾਂ ਰੰਗ ਭਰ ਸਕਦੇ ਹਨ। ਅੱਖਾਂ, ਗੁਰਦੇ, ਦਿਲ ਆਦਿ ਹੋਰਨਾਂ ਮਨੁੱਖਾਂ ਦੀ ਜ਼ਿੰਦਗੀ ਰੁਸ਼ਨਾ ਸਕਦੇ ਹਨ। ਇਹ ਸਰੀਰ ਕੁਦਰਤੀ ਪ੍ਰਕਿਰਿਆ ਰਾਹੀਂ ਜੀਵਿਤ ਹੈ। ਮੌਤ ਤੋਂ ਬਾਅਦ ਇਸ ਨੂੰ ਸਾੜ ਕੇ ਸੁਆਹ ਕਰਨ ਜਾਂ ਦਬਾ ਦੇਣ ਦੀ ਬਜਾਏ ਇਸ ਨੂੰ ਮਾਨਵਤਾ ਦੇ ਭਲੇ ਲਈ ਖ਼ੋਜ ਕਾਰਜਾਂ ਲਈ ਭੇਟ ਕਰਨਾ ਲਾਹੇਵੰਦ ਹੈ। ☐ **ਦਲਬੀਰ ਕਟਾਣੀ: 98557-21868**

*ਸਫ਼ਾ 35 ਦੀ ਬਾਕੀ...*

ਨੂੰ ਮਨਫ਼ੀ ਕਰ ਦੇਈਏ ਤਾਂ ਫਿਰ ਬਾਕੀ ਵਿਨਾਸ਼ ਹੀ ਬਚਦਾ ਹੈ। ਇਹ ਇੱਕ ਸਿੱਧਾ ਜਿਹਾ ਸੂਤਰ ਹੈ। ਸਾਹਮਣੇ ਸਭ ਕੁਝ ਵਾਪਰ ਰਿਹਾ ਹੈ, ਪਰ ਸਿਆਣਪ ਅਜੇ ਵੀ ਨਹੀਂ ਪਰਤੀ। ਜਦੋਂ ਤੱਕ ਅਸੀਂ ਪਹਾੜਾਂ/ਜੰਗਲਾਂ ਵਿੱਚ ਹਰ ਤਰ੍ਹਾਂ ਦੀ ਯੋਜਨਾਬੰਦੀ ਵੇਲੇ ਵਾਤਾਵਰਨ ਨੂੰ ਮੁੱਖ ਨਹੀਂ ਰੱਖਦੇ, ਕੁਦਰਤ ਦੀ ਬਰਬਾਦੀ ਇਸੇ ਤਰ੍ਹਾਂ ਹੀ ਹੁੰਦੀ ਰਹੇਗੀ। ਇਸ ਕਸੂੜੀ ਜਿਹੀ ਯੋਜਨਾਬੰਦੀ ਦੀ ਇੱਕ ਉਦਾਹਰਣ ਵੇਖੋ ਭਾਰਤ ਵਿੱਚ ਬਣੇ ਕੁਝ ਚੋਣਵੇਂ ਵੱਡੇ-ਵੱਡੇ ਨਹੀ ਬੰਨ੍ਹਾਂ ਨੇ ਜੰਗਲਾਂ ਵਾਲੀ 5 ਲੱਖ ਹੈਕਟਰ ਭੂਮੀ ਨਿਗਲ ਲਈ ਹੈ ਪਰ ਇਹ ਡੈਮ ਇਸ ਡੁੱਬ ਚੁੱਕੇ ਰਕਬੇ ਦੇ ਸਿਰਫ ਦਸਵੇਂ ਹਿੱਸੇ ਬਰਾਬਰ ਰਕਬੇ ਨੂੰ ਹੀ ਸਿੰਚਾਈ ਦੇ ਸਕੇ ਹਨ। ਜਿਹੜੇ ਜੰਗਲ-ਬੇਲੇ ਅਤੇ ਪਹਾੜ ਡੁੱਬ ਗਏ ਹਨ, ਕੀ ਕਦੀ ਉਨ੍ਹਾਂ ਦੀ ਬਹੁਪੱਖੀ ਦੇਣ ਦਾ ਮੁੱਲ ਵੀ ਅਸੀਂ ਪਾਇਆ ਹੈ?

ਇਹ ਕਿਹੋ ਜਿਹੀ ਯੋਜਨਾਬੰਦੀ ਹੈ, ਜਿਹੜੀ ਇੱਕ ਪਾਸੇ ਵਿਕਾਸ ਦੀ ਝਾਕੀ ਪੇਸ਼ ਕਰਦੀ ਹੈ, ਦੂਜੇ ਪਾਸੇ ਵੱਡੇ ਪੈਮਾਨੇ ਵਿੱਚ ਉੱਤੋਂ ਵਿਨਾਸ਼ ਪੈਦਾ ਕਰਦੀ ਹੈ। ਨਾ ਭੁੱਲੋ, ਕੁਦਰਤੀ ਦੀ ਬਰਬਾਦੀ ਦਾ ਸਿੱਧਾ ਜਿਹਾ ਅਰਥ ਹੈ- ਮਨੁੱਖ ਦੀ ਮੌਤ, ਮਹਾਂਪਰਲੋ। ਭਲਾ, ਫਿਰ ਮਹਿਲ-ਮੁਨਾਰੇ ਕਿਸ ਕੰਮ? ☐

**94634-39075**

*ਸਫ਼ਾ 34 ਦੀ ਬਾਕੀ...*

ਚਿਮਪੈਨਜ਼ੀਆਂ ਦਾ ਵੀ ਆਪਣਾ ਪੱਥਰ ਯੁਗ ਹੁੰਦਾ ਸੀ। ਨੈਸ਼ਨਲ ਅਕੈਡਮੀ ਆਫ਼ ਸਾਇੰਸਜ਼ ਦੀਆਂ ਪ੍ਰਸੀਡਿੰਗਜ਼ ਵਿੱਚ ਛਪੀ ਇੱਕ ਰਿਪੋਰਟ 'ਚ ਖ਼ੋਜਕਾਰਾਂ ਨੇ ਦਾਅਵਾ ਕੀਤਾ ਹੈ ਕਿ ਚਿਮਪੈਨਜ਼ੀ ਅਤੇ ਮਨੁੱਖ ਦੇ ਸਾਂਝੇ ਪੁਰਖ਼ਿਆਂ ਨੇ 70 ਲੱਖ ਸਾਲ ਪਹਿਲਾਂ ਪੱਥਰ ਦੇ ਸੰਦ ਵਰਤਣੇ ਸ਼ੁਰੂ ਕੀਤੇ ਸਨ। ਆਇਵਰੀ ਕੋਸਟ ਖ਼ੇਤਰ 'ਚ ਕੀਤੇ ਖ਼ੋਜ ਦੇ ਕੰਮ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਹੈ ਕਿ 4300 ਸਾਲ ਪਹਿਲਾਂ ਚਿਮਪੈਨਜ਼ੀ, ਗਿਰੀਆਂ ਭੰਨਣ ਲਈ ਪੱਥਰ ਦੇ ਸੰਦ ਵਰਤਦੇ ਰਹੇ ਹਨ। ਦਰਅਸਲ, ਮਨੁੱਖ਼ ਅਤੇ ਚਿਮਪੈਨਜ਼ੀ ਦਾ ਸਾਂਝਾ ਪਿਤਰ ਅੱਜ ਤੋਂ ਕੋਈ 50 ਕੁ ਲੱਖ ਸਾਲ ਪਹਿਲਾਂ ਇਸ ਧਰਤੀ ਤੇ ਹੋ ਗੁਜ਼ਰਿਆ ਹੈ। ਫ਼ਿਰ ਦੋ ਲੀਹਾਂ ਨਿੱਖੜ ਗਈਆਂ ਤੇ ਇੱਕ ਲੀਹ ਮਨੁੱਖ਼ ਦੇ ਵਿਕਾਸ ਵੱਲ ਹੋ ਤੁਰੀ। ਅੰਤ ਵਿੱਚ ਇੱਕ ਮਹੱਤਵਪੂਰਨ ਤੱਥ ਤੇ ਵਿਚਾਰ ਕਰੀਏ ਜੋ ਗੱਲ ਦਾ ਫ਼ੈਸਲਾ ਕਰਨ ਲਈ ਨਿਰਣਈ ਸਾਬਤ ਹੋਵੇਗਾ। ਜਿਵੇਂ ਘੋੜੇ ਤੇ ਗਧੇ ਦਾ ਨਸਲੀ ਮੇਲ ਸੰਭਵ ਹੈ, ਉਵੇਂ ਹੀ ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਮਨੁੱਖ਼ ਅਤੇ ਚਿਮਪੈਨਜ਼ੀ ਦਾ ਨਸਲੀ ਮੇਲ ਸੰਭਵ ਹੈ। ਇੱਕ ਰੂਸੀ ਉਤਪਤੀ ਵਿਗਿਆਨੀ ਅਕੈਡਮੀਸ਼ੀਅਨ ਅਲੈਕਸੀ ਸੋਜ਼ੀਨੋ ਦਾ ਕਹਿਣਾ ਹੈ ਕਿ ਇਸ ਨਸਲੀ ਮੇਲ ਤੋਂ ਜੋ ਦੋਗਲਾ ਬੱਚਾ ਪੈਦਾ ਹੋਵੇਗਾ, ਉਹ ਇੱਕ ਪੂਰਾ ਮਨੁੱਖ਼ ਹੋਵੇਗਾ ਪਰ ਵੇਖਣ ਨੂੰ ਉਹ ਬਣਮਾਨਸ ਨਾਲੋਂ ਮਨੁੱਖ਼ ਨਾਲ ਜ਼ਿਆਦਾ ਮਿਲਦਾ ਜੁਲਦਾ ਹੋਵੇਗਾ। ਇਹੋ ਤੱਥ ਅਕੈਡਮੀਸ਼ੀਅਨ ਅਲੈਕਸੀ ਸੋਜ਼ੀਨੋਵ ਦੇ ਸ਼ਬਦਾਂ ਵਿੱਚ 'It will be a full idiot allthogh outwardly it will possibilly appeare to be more human like than his a ape ancestor.' ਇਸ ਰੂਸੀ ਵਿਗਿਆਨੀ ਨੇ ਇਸ ਅਜੀਬ ਤੱਥ ਦਾ ਪ੍ਰਗਟਾਵਾ 27 ਅਗਸਤ 1987 ਨੂੰ ਮਾਸਕੋ ਵਿਖੇ ਕੀਤਾ। ਸੋ ਮਨੁੱਖ਼ ਤੇ ਚਿਮਪੈਨਜ਼ੀ ਦੇ ਨਸਲੀ ਮੇਲ ਦੀ ਸੰਭਾਵਨਾ ਇਸ ਗੱਲ ਦਾ ਪ੍ਰਤੱਖ਼ ਪ੍ਰਮਾਣ ਹੈ ਕਿ ਮਨੁੱਖ਼ ਦਾ ਚਿਮਪੈਨਜ਼ੀ ਨਾਲ ਸਭ ਤੋਂ ਨੇੜਲਾ ਪੁਸ਼ਤੈਨੀ ਸੰਬੰਧ ਹੈ। ਜੀਨਜ਼ ਤੋਂ ਪ੍ਰਾਪਤ ਜਾਣਕਾਰੀ ਵੀ ਉਕਤ ਤੱਥ ਦੀ ਪੁਸ਼ਟੀ ਕਰਦੀ ਹੈ। ਮਨੁੱਖ਼ ਅਤੇ ਚਿਮਪੈਨਜ਼ੀ ਦੇ ਡੀ.ਐੱਨ.ਏ. ਵਿੱਚ ਬੜਾ ਥੋੜ੍ਹਾ ਅੰਤਰ ਹੈ। ਕੇਵਲ 1.24 ਪ੍ਰਤੀਸ਼ਤ ਦਾ, ਜਦੋਂਕਿ ਦੂਸਰੇ ਬਣਮਾਨਸਾਂ ਵਿੱਚ ਇਹ ਅੰਤਰ ਇਸ ਤੋਂ ਕਿਤੇ ਜ਼ਿਆਦਾ ਹੈ। ਜੀਵ ਵਿਗਿਆਨੀ ਸੁਰਜੀਤ ਸਿੰਘ ਢਿੱਲੋਂ ਦੇ ਕਥਨ ਅਨੁਸਾਰ ਵੈਸੇ, ਜਦ ਹਾਲੀ ਜੀਨ ਦੀ ਹੋਂਦ ਤੋਂ ਅਸੀਂ ਅਨਜਾਣ ਸਾਂ, ਡਾਰਵਿਨ ਨੇ ਨਿਰੋਲ ਸਰੀਰਕ ਬਣਤਰ ਅਤੇ ਵਤੀਰੇ ਦੇ ਆਧਾਰ ਤੇ ਅਸਾਡੇ ਅਤੇ ਚਿਮਪੈਨਜ਼ੀ ਵਿਚਕਾਰਲੀ ਨੇੜਤਾ ਨੂੰ ਤਾੜ ਲਿਆ ਸੀ। ☐

**#223, ਵਾਰਡ ਨੰ:9, ਸਰਹਿੰਦ (ਫ਼ਤਹਿਗੜ੍ਹ ਸਾਹਿਬ)**
**92178-45812**

# ਘਟਨਾਵਾਂ ਦਾ ਰਹੱਸ



ਚੰਨਣ ਵਾਂਦਰ

ਵਿਗਿਆਨ ਨੇ ਤਾਂ ਅਥਾਹ ਤਰੱਕੀ ਕਰ ਲਈ ਹੈ ਜਿਸ ਨਾਲ ਸਾਡੇ ਜੀਵਨ ਦਾ ਤੌਰ ਤਰੀਕਾ ਹੀ ਬਦਲ ਗਿਆ ਹੈ। ਕਹਿਣ ਨੂੰ ਤਾਂ ਅਸੀਂ ਨਵੇਂ ਯੁੱਗ 'ਚ ਵਸ ਰਹੇ ਹਾਂ ਪਰ ਅਮਲ ਵਿੱਚ ਬਹੁ ਗਿਣਤੀ ਲੋਕਾਂ ਦੀ ਮਾਨਸਿਕਤਾ ਪੁਰਾਣੇ ਸਮਿਆਂ ਵਾਲੀ ਹੈ। ਅਜਿਹੇ ਮਾਹੌਲ 'ਚ ਸਮਾਜ 'ਚ ਨਵੇਂ ਸੰਕਟ ਪੈਦਾ ਹੋ ਰਹੇ ਹਨ। ਅਜਿਹੀਆਂ ਘਟਨਾਵਾਂ ਵਾਪਰ ਰਹੀਆਂ ਹਨ ਜਿਹੜੀਆਂ ਸਾਡੇ ਚਿੱਤ ਚੇਤੇ 'ਚ ਵੀ ਨਹੀਂ ਆਉਂਦੀਆਂ। ਅਜਿਹੀਆ ਘਟਨਾਵਾਂ ਨੂੰ ਜਨਮ ਦੇਣ ਵਾਲਾ ਮਨੁੱਖ ਬੇਚੈਨ ਹੈ।

ਕੁਝ ਮਹੀਨੇ ਪਹਿਲਾਂ ਫਾਜ਼ਿਲਕਾ ਨੇੜਲੇ ਪਿੰਡ ਇੱਕ ਅਨੋਖੇ ਕਿਸਮ ਦਾ ਕੇਸ ਸਾਡੇ ਪਾਸ ਆਇਆ। ਪਹਿਲੀ ਨਜ਼ਰੇ ਤੱਕਿਆਂ ਚੋਰੀ ਦਾ ਕੇਸ ਜਾਪਦਾ ਸੀ ਪਰ ਵਾਹ ਪੈਣ ਤੇ ਗੱਲ ਬਦਲਵੀਂ ਨਿਕਲੀ। ਸਾਂਝੇ ਪਰਿਵਾਰ ਵਿੱਚ ਇੱਕ ਕਿਸਾਨ ਦੇ ਪੋਤਰੇ ਵੀ ਬਾਲ ਬੱਚਿਆਂ ਵਾਲੇ ਸਨ। ਪਰਿਵਾਰ 'ਚ ਕੁੱਲ 9 ਮੈਂਬਰ ਸਨ। ਇੱਕ ਸਵੇਰ ਗੁਰਦੁਆਰੇ ਤੋਂ ਮੱਥਾ ਟੇਕ ਕੇ ਵਾਪਸ ਪਰਤੇ ਵੱਡੀ ਪੋਤ ਨੂੰਹ ਗਸ਼ ਖਾ ਕੇ ਡਿੱਗ ਪਈ। ਉਸ ਨੂੰ ਦੰਦਲ ਪੈ ਗਈ ਸੀ। ਗੁਆਂਢ ਦੀ ਬਿਰਧ ਔਰਤ ਦੇ ਕਹਿਣ ਤੇ ਪਿੰਡ ਦੇ 'ਸਿਆਣੇ' ਨੂੰ ਸੱਦਿਆ ਗਿਆ। ਉਸ ਨੇ ਕਿਹਾ ਕਿ ਘਬਰਾਉਣ ਦੀ ਕੋਈ ਲੋੜ ਨਹੀਂ। ਇਹ 'ਟੂਣਾ ਟੱਪੀ' ਹੈ। ਮੈਂ ਬੰਨ੍ਹਣ ਕਰ ਦਿੱਤਾ ਹੈ। ਹੁਣ ਇਸ ਨੂੰ ਦੰਦਲ ਨਹੀਂ ਪਵੇਗੀ। ਰਾਤ ਸੁਖ ਸ਼ਾਂਤੀ ਨਾਲ ਬੀਤੀ ਪਰ ਅਗਲੇ ਦਿਨ ਦਿਨ ਚੜ੍ਹਨ ਸਾਰ ਹੀ ਉਸੇ ਪੋਤ ਨੂੰਹ ਨੇ ਰੌਲਾ ਪਾ ਦਿੱਤਾ। ਉਸ ਦੇ ਸੇਫ਼ 'ਚੋਂ ਸੋਨੇ ਦੀਆਂ ਚੂੜੀਆਂ, ਕਾਂਟੇ ਤੇ ਦੋ ਛਾਪਾਂ ਕਿਧਰੇ ਗਾਇਬ ਹੋ ਗਈਆਂ ਸਨ। ਸਾਰੇ ਪਰਿਵਾਰ ਦੇ ਭਾਅ ਦੀ ਬਣ ਗਈ। ਉਨ੍ਹਾਂ ਅਲਮਾਰੀ ਦਾ ਕੋਨਾ-ਕੋਨਾ ਛਾਣ ਮਾਰਿਆ ਪਰ ਸੋਨਾ ਨਹੀਂ ਲੱਭਾ। ਅਗਲੇ ਦਿਨ ਉਹ ਇੱਕ ਪੰਡਤ ਨੂੰ ਲੈ ਆਏ। ਨਾਲ ਪੋਤ ਨੂੰਹ ਦੇ ਪੇਕੇ ਵੀ ਸਨ। ਪੰਡਤ ਦੀ ਹਾਜ਼ਰੀ 'ਚ ਹੀ ਅਲਮਾਰੀ 'ਚੋਂ 25 ਹਜ਼ਾਰ ਰੁਪਏ ਗੁੰਮ ਹੋਣ ਬਾਰੇ ਪਤਾ ਲੱਗਾ। ਪੰਡਤ ਹੱਥ ਖੜ੍ਹੇ ਕਰ ਗਿਆ ਤੇ ਤੁਰਦਾ ਬਣਿਆ। ਪੋਤ ਨੂੰਹ ਨੂੰ ਦੰਦਲਾਂ ਹਰ ਰੋਜ਼ ਪੈਣ ਲੱਗੀਆਂ।

ਰਿਸ਼ਤੇਦਾਰਾਂ ਦੇ ਜ਼ੋਰ ਪਾਉਣ ਤੇ ਇੱਕ ਹੋਰ ਚੇਲੇ ਨੂੰ ਲਿਆਂਦਾ ਗਿਆ। ਉਸ ਦੇ ਆਉਣ ਤੋਂ ਪਹਿਲਾਂ 5 ਹਜ਼ਾਰ ਰੁਪਏ ਘਰ ਦੇ ਮੁਖ਼ੀ ਨੇ ਰਸੋਈ 'ਚ ਰੱਖੇ ਸਨ ਜਿਹੜੇ ਚੇਲੇ ਦੇ ਆਉਣ ਤੋਂ ਪਹਿਲਾਂ ਹੀ ਗਾਇਬ ਹੋ ਗਏ। ਜਦ ਪੈਸੇ ਗੁੰਮ ਹੋਣ ਬਾਰੇ ਚੇਲੇ ਨੂੰ ਪਤਾ ਲੱਗਾ ਤਾਂ ਉਹ ਵੀ ਆਪਣਾ ਸਮਾਨ ਸਮੇਟ ਕੇ ਤੁਰਦਾ ਬਣਿਆ। ਉਸ ਦੇ ਜਾਣ ਤੋਂ ਬਾਅਦ ਸ਼ਾਮ ਨੂੰ ਪੋਤ ਨੂੰਹ ਵਿਹੜੇ 'ਚ ਆ ਕੇ ਬੋਲਣ ਲੱਗੀ, 'ਮੈਂ ਮਲੇਰਕੋਟਲੇ ਵਾਲਾ ਪੀਰ ਹਾਂ, ਤੁਹਾਡੇ ਘਰ 'ਚ ਪਹਿਲਾਂ ਮੇਰੀ ਮਨਤਾ ਹੁੰਦੀ ਸੀ ਪਰ ਤੁਸੀਂ ਕਦੇ ਮੇਰਾ ਚਿਰਾਗ਼ ਵੀ ਨੀਂ ਲਾਇਆ, ਮੇਰੀ ਮਨਤਾ ਸ਼ੁਰੂ ਕਰੋ ਤਾਂ ਮੈਂ ਇਸ ਲੜਕੀ ਨੂੰ ਛੱਡ ਦਿਆਂਗਾ।' ਇਹ ਸੁਣ ਕੇ ਪਰਿਵਾਰ ਦਾ ਪੋਤ ਨੂੰਹ ਨੂੰ ਕਸਰ ਹੋਣ ਦਾ ਸ਼ੱਕ ਯਕੀਨ 'ਚ ਬਦਲ ਗਿਆ। ਉਹ ਉਸ ਨੂੰ ਲੈ ਕੇ ਡੇਰਿਆਂ ਤੇ ਚੇਲਿਆਂ ਪਾਸ ਫਿਰਦੇ ਰਹੇ। ਹਰ ਕਿਸੇ ਨੇ ਆਪੋ ਆਪਣੀ ਬੋਲੀ ਬੋਲੀ। ਉਸ ਨੂੰ ਠੀਕ ਕਰਨ ਦਾ ਦਾਅਵਾ ਕੀਤਾ ਪਰ ਫਰਕ ਕਿਤੋਂ ਨਾ ਪਿਆ। ਕਿਸੇ ਹੋਰ ਰਿਸ਼ਤੇਦਾਰ ਤੇ ਉਨ੍ਹਾਂ ਪੋਤ ਨੂੰਹ ਨੂੰ ਹਸਪਤਾਲ ਦਾਖ਼ਲ ਕਰਵਾ ਦਿੱਤਾ। ਹਫ਼ਤਾ ਭਰ ਉਸ ਦਾ ਪ੍ਰਾਈਵੇਟ ਹਸਪਤਾਲ 'ਚ ਇਲਾਜ ਚੱਲਿਆ। ਘਟਨਾ ਹਸਪਤਾਲ 'ਚ ਵੀ ਵਾਪਰੀ ਜਦ ਮੁਖੀ ਦੇ ਪੋਤਰੇ ਦੇ ਬਟੂਏ 'ਚੋਂ ਸਵੇਰ ਨੂੰ ਛੇ ਹਜ਼ਾਰ ਰੁਪਏ ਗੁੰਮ ਹੋ ਗਏ। ਘਰ ਦਿਆਂ ਨੇ ਡਾਕਟਰ ਦਾ ਬਿੱਲ ਤਾਰਿਆ ਤੇ ਚੁੱਪ-ਚਾਪ ਪਿੰਡ ਪਰਤ ਆਏ। ਹੁਣ ਤੱਕ ਪਰਿਵਾਰ ਦਾ ਦੋ ਲੱਖ ਰੁਪਏ ਦਾ ਸੋਨਾ ਤੇ ਪੈਸਾ ਗੁੰਮ ਹੋ ਚੁੱਕਾ ਸੀ।

ਕਿਸੇ ਦੇ ਦੱਸ ਪਾਉਣ ਤੇ ਪਰਿਵਾਰ ਨੇ ਤਰਕਸ਼ੀਲਾਂ ਨਾਲ ਸੰਪਰਕ ਕੀਤਾ। ਅਸੀਂ ਉਨ੍ਹਾਂ ਦੇ ਪਿੰਡ ਜਾ ਕੇ ਪੜਤਾਲ ਆਰੰਭੀ। ਘਟਨਾਵਾਂ ਦੀਆਂ ਤੰਦਾਂ ਨੂੰ ਆਪਸ 'ਚ ਜੋੜਿਆ। ਇਕੱਲੇ-ਇਕੱਲੇ ਮੈਂਬਰ ਵੱਲੋਂ ਦਿੱਤੀ ਜਾਣਕਾਰੀ ਨੂੰ ਧਿਆਨ 'ਚ ਰਖਦਿਆਂ ਮਾਮਲੇ ਦੀ ਤਹਿ ਤੱਕ ਜਾਣ ਦੀ ਕੋਸ਼ਿਸ਼ ਕੀਤੀ। ਪੀੜਤ ਪੋਤ ਨੂੰਹ ਨਾਲ ਦੋ ਵਾਰ ਗੱਲ ਕੀਤੀ ਗਈ ਪਰ ਕੋਈ ਸਿੱਟਾ ਸਾਹਮਣੇ ਨਹੀਂ ਸੀ ਆ ਰਿਹਾ। ਇੱਕ ਹੋਰ ਪੱਖ ਤੋਂ ਸੋਚਦਿਆਂ ਉਸ ਨਾਲ ਗੱਲਬਾਤ ਆਰੰਭੀ। ਉਸ ਦਾ ਸਹੁਰੇ ਪਰਿਵਾਰ ਦੀ ਵਿਧਵਾ ਹੋਈ ਔਰਤ ਨਾਲ ਕਾਫ਼ੀ ਆਉਣ ਜਾਣ ਸੀ, ਜਿਸ ਦੇ ਇੱਕੋ-ਇੱਕ ਧੀ ਸੀ ਤੇ ਘਰ ਦੀ ਹਾਲਤ ਵੀ ਬਹੁਤੀ ਚੰਗੀ ਨਹੀਂ ਸੀ ਜਦਕਿ ਪੋਤ ਨੂੰ ਦੇ ਆਪਣੇ ਪਰਿਵਾਰ 'ਚ ਕਿਸੇ ਕਿਸਮ ਦੀ ਕੋਈ ਸਮੱਸਿਆ ਨਜ਼ਰ ਨਹੀਂ ਸੀ ਆਉਂਦੀ। ਕਈ ਘੰਟੇ ਪੋਤ ਨੂੰਹ ਨਾਲ ਗੱਲਬਾਤ ਚਲਾਉਣ ਉਪਰੰਤ ਘਟਨਾ ਹੱਲ ਹੋਣ ਵੱਲ ਤੁਰੀ। ਉਂਜ ਉਹ ਵਿਧਵਾ ਔਰਤ ਬਾਰੇ ਪੁੱਛੇ

ਬਾਕੀ ਸਫ਼ਾ 43 'ਤੇ...






* ਮੰਦਰ ਮਸਜਿਦ ਗਿਰਜਾ ਘਰ ਤੇ
ਗੁਰਦੁਆਰੇ ਜਾਂਦੇ ਲੋਕ
ਜਾਤ ਪਾਤ ਤੇ ਵਹਿਮ ਭਰਮ ਤੋਂ
ਪਰ ਨਾ ਮੁਕਤੀ ਪਾਂਦੇ ਲੋਕ
ਮਿੱਠਾ ਮੇਵਾ ਕਹਿ ਕੇ
ਪੁੱਤ ਨੂੰ ਲੱਖਾਂ ਸ਼ਗਨ ਮਨਾਉਂਦੇ ਲੋਕ
ਪਰ ਧੀ ਨੂੰ ਕੁੱਖ ਅੰਦਰ
ਪਲ ਵਿੱਚ ਮਾਰ ਮੁਕਾਉਂਦੇ ਲੋਕ

**93569-10856**

* ਲੋਕਾਂ ਨੂੰ ਕਰਮਾਂ,
ਵਹਿਮਾਂ ਤੇ ਭਰਮਾਂ ਨੇ
ਮਾਰ ਦਿੱਤਾ
ਕੁੱਝ ਲੋਕਾਂ ਨੂੰ ਸਿਆਸਤ ਦੇ ਕੁਕਰਮਾਂ ਨੇ
ਮਾਰ ਦਿੱਤਾ
ਮਾਰਿਆ ਨਹੀਂ ਇਨਸਾਨ ਨੂੰ
ਹੁਣ ਤੱਕ ਆਈਆਂ ਆਫਤਾਂ ਨੇ
ਜਿੰਨਾਂ ਇਨਸਾਨ ਨੂੰ ਧਰਮਾਂ ਨੇ ਮਾਰ ਦਿੱਤਾ

**94635-35101**

* ਖਵਾਬ ਵੋ ਨਹੀਂ ਹੋਤੇ
ਜੋ ਹਮੇਂ ਸੋਤੇ ਹੁਏ ਆਤੇ ਹੈਂ
ਖਵਾਬ ਵੋ ਹੋਤੇ ਹੈਂ
ਜੋ ਹਮੇਂ ਸੋਨੇ ਨਹੀਂ ਦੇਤੇ

**ਰਾਜ ਕੁਮਾਰ ਸਰੋਇਆ,**
**9463710022**

* ਇਹ ਕਿਹੜਾ ਵਾਧਾ
ਜਿਹੜਾ ਹਰ ਸਾਲ ਕਰੀਦਾ ਹੈ
ਬਦਲੇ 'ਚ ਪੈਸਾ ਹੱਥ 'ਤੇ ਧਰੀਦਾ ਹੈ।
ਆਉ ਇਸ ਤੋਂ ਅਗਲੀ ਗੱਲ ਕਰੀਏ
ਭੈਣ ਨੂੰ ਦੱਸੀਏ ਕਿਵੇਂ ਹਥਿਆਰ ਫੜੀਦਾ ਹੈ।

**ਸੁਰਜੀਤ ਦੌਧਰ**
**94174 36156**

* ਮੀਲ ਕੇ ਹਰ ਪੱਥਰ ਪਰ
ਲਿਖ ਦੋ ਯਹ ਇਬਾਰਤ
ਕੇ ਮੰਜ਼ਿਲ ਨਹੀਂ ਮਿਲਤੀ
ਕਭੀ ਕਮਜ਼ੋਰ ਇਰਾਦੋਂ ਸੇ

**ਹਜ਼ਾਰਾ ਸਿੰਘ**
**94174 44800**

* ਬੇਵਜ੍ਹਾ ਨਾ ਦਿਲ ਪੇ ਬੋਝ ਭਰੀ ਰੱਖੀਏ
ਜ਼ਿੰਦਗੀ ਜੰਗ ਹੈ ਇਸੇ ਜਾਰੀ ਰੱਖੀਏ

**ਧਰਮਪਾਲ ਕਪੂਰਥਲਾ**
**9463535101**

* ਮੈਂ ਸਿਰਫ਼ ਮੰਜ਼ਿਲ ਲਈ ਹੀ ਨਹੀਂ ਤੁਰਦਾ,
ਰਾਹ ਸਾਫ਼ ਕਰਦੇ ਜਾਣਾ ਵੀ ਫਿਤਰਤ ਹੈ ਮੇਰੀ

**ਬੂਟਾ ਸਿੰਘ ਵਾਕਫ਼,**
**98762-24461**

* Achievers never expose themselves,,
But there achievements expose them.

**98150-51937**

* ਲੋੜਵੰਦ ਦੀ ਮਦਦ ਲਈ ਉੱਠਿਆ ਇੱਕ ਹੀ ਹੱਥ,
ਪ੍ਰਾਰਥਨਾਵਾਂ ਲਈ ਜੁੜੇ ਹਜ਼ਾਰਾਂ ਹੱਥਾਂ ਨਾਲੋਂ ਬੇਹਤਰ ਹੈ।

**ਸੁਖਵਿੰਦਰ ਸਿੰਘ,**
**98149-22075**

* ਮਨੁੱਖ ਦੇ ਅੱਧੇ ਗੁਣ ਤਾਂ ਉਸੇ ਸਮੇਂ ਹੀ ਖਤਮ ਹੋ ਜਾਂਦੇ ਹਨ ਜਦੋਂ ਉਹ ਦੂਸਰਿਆਂ ਦੀ ਗੁਲਾਮੀ ਸਵੀਕਾਰ ਕਰ ਲੈਂਦਾ ਹੈ।

**...ਹੋਮਰ**
**98556-68062**

* ਜਿਹੜੇ ਪਾਣੀ ਰੋੜਾ ਸਿੱਟਿਆਂ ਗੰਧਲਾ ਜਾਣ, ਉਹ ਡੂੰਘੇ ਨਹੀਂ ਹੁੰਦੇ।

**ਸ਼ੁਭ**
**94171-47137**

ਸਾਨੂੰ ਬਹੁਤ ਸਾਰੇ SMS ਅਜਿਹੇ ਆਉਂਦੇ ਹਨ ਜਿਨਾਂ ਦਾ ਵਿਵੇਕ ਨਾਲ ਵਾਸਤਾ ਨਹੀਂ ਹੁੰਦਾ। ਇਸ ਕਾਲਮ 'ਚ ਛਪਦੇ ਸੰਦੇਸ਼ਾਂ ਦੀ ਸਮਝ ਨਾਲ ਮੇਲ ਖਾਂਦੇ ਸੁਨੇਹੇ ਹੀ ਭੇਜਿਆ ਕਰੋ। ਇਸ ਹਾਣ ਦਾ ਨਜ਼ਰੀਆ ਬਣਾਉਣ ਲਈ 'ਤਰਕਸ਼ੀਲ' ਸਾਹਿਤ ਪੜ੍ਹੋ।

ਤੁਸੀਂ ਵੀ ਆਪਣਾ ਐੱਸ.ਐੱਮ.ਐੱਸ. ਭੇਜ ਕੇ ਇਸ ਕਾਲਮ ਦੇ ਕਾਫ਼ਲੇ 'ਚ ਸ਼ਰੀਕ ਹੋ ਸਕਦੇ ਹੋ:
**94173-62085, 94174-27538**

# ਇੰਜ ਘਰ ਮੁੜ ਵਸਿਆ...



ਅਜਾਇਬ ਜਲਾਲਆਣਾ

ਸਿਰਸਾ ਜਿਲ੍ਹੇ ਦੇ ਇੱਕ ਪਿੰਡ 'ਚ ਜਾਤ-ਪਾਤ ਦੇ ਸਮਾਜਿਕ ਬੰਧਨ ਤੋੜ ਕੇ ਇੱਕ ਦੂਸਰੇ ਨੂੰ ਜੀਵਨ ਸਾਥੀ ਚੁਣਨ ਵਾਲਾ ਇੱਕ ਵਿਆਹੁਤਾ ਜੋੜਾ ਕੁਝ ਸਮੇਂ ਤੋਂ ਮੁਸ਼ਕਲਾਂ ਦਾ ਸ਼ਿਕਾਰ ਬਣਨ ਲੱਗਾ ਸੀ, ਜਿਸ ਦੇ ਚਲਦਿਆਂ ਘਰ 'ਚ ਅਕਸਰ ਲੜਾਈ ਝਗੜਾ ਤੇ ਤਾਅਨੇ-ਮਿਹਣੇ ਸੁਣਨ ਨੂੰ ਮਿਲਦੇ ਸਨ। ਸਿੱਟੇ ਵਜੋਂ ਪਤਨੀ ਮਾਨਸਿਕ ਰੋਗੀ ਬਣ ਗਈ ਤੇ ਉਸ ਨੂੰ ਆਪਣੇ ਪਤੀ ਤੇ ਸ਼ੱਕ ਹੋਣ ਲੱਗਾ। ਉਹ ਉਦਾਸ ਰਹਿਣ ਲੱਗੀ। ਉਸ ਨੂੰ ਕਈ ਮਾਨਸਿਕ ਰੋਗਾਂ ਦੇ ਮਾਹਰ ਡਾਕਟਰਾਂ ਪਾਸ ਲਿਜਾਇਆ ਗਿਆ ਪਰ ਕੋਈ ਫਰਕ ਨਾ ਪਿਆ। ਇਸ ਜ਼ਿੰਦਗੀ ਤੋਂ ਉਹ ਦੋਵੇਂ ਤੰਗ ਸਨ। ਕਈ ਵਾਰ ਉਹ ਆਪਸ 'ਚ ਝਗੜਦੇ ਤੇ ਫਿਰ ਉੱਚੀ-ਉੱਚੀ ਰੋਣ ਲੱਗ ਜਾਂਦੇ। ਉਨ੍ਹਾਂ ਕਈ ਵਾਰ ਇਕੱਠੇ ਆਤਮ ਹੱਤਿਆ ਕਰਨ ਦਾ ਮਨ ਬਣਾਇਆ ਪਰ ਕੁਦਰਤੀ ਬਚ ਜਾਂਦੇ। ਉਨ੍ਹਾਂ ਦੇ ਪਿੰਡ ਦਾ ਕਮਿਊਨਿਸਟ ਵਿਚਾਰਾਂ ਦਾ ਪ੍ਰਣਾਇਆ ਇੱਕ ਵਿਅਕਤੀ ਅਕਸਰ ਉਨ੍ਹਾਂ ਨੂੰ ਹੌਂਸਲਾ ਦਿੰਦਾ ਤੇ ਮਿਲ ਬੈਠ ਕੇ ਆਪਸੀ ਰੰਜਿਸ਼ਾਂ ਦੂਰ ਕਰਨ ਲਈ ਪ੍ਰੇਰਦਾ। ਉਨ੍ਹਾਂ ਦੋਵਾਂ ਦੇ ਆਪਸੀ ਕਲੇਸ਼ ਦਾ ਇੱਕ ਕਾਰਣ ਇਹ ਵੀ ਸੀ ਕਿ ਉਨ੍ਹਾਂ ਦੇ ਘਰ ਕੋਈ ਬੱਚਾ ਨਹੀਂ ਸੀ ਹੋਇਆ। ਉਹ ਚਾਰ ਸਾਲਾਂ ਤੋਂ ਸੰਤਾਨ ਦੀ ਪ੍ਰਾਪਤੀ ਲਈ ਨੀਮ ਹਕੀਮਾਂ ਦੇ ਵਸ ਪਏ ਹੋਏ ਸਨ। ਇਸੇ ਲਈ ਪਤਨੀ ਆਪਣੇ ਪਤੀ ਤੇ ਸ਼ੱਕ ਕਰਦੀ ਸੀ, ਜਿਸ ਦਾ ਸਿੱਟਾ ਲੜਾਈ ਝਗੜੇ ਵਿੱਚ ਨਿਕਲਦਾ ਸੀ। ਉਨ੍ਹਾਂ ਨੂੰ ਪ੍ਰੇਰਨਾ ਦੇਣ ਵਾਲਾ ਵਿਅਕਤੀ ਇੱਕ ਦਿਨ ਦੋਵਾਂ ਨੂੰ ਮਨੋਰੋਗ ਮਸ਼ਵਰਾ ਕੇਂਦਰ ਤੇ ਸਾਡੇ ਪਾਸ ਲੈ ਆਇਆ। ਅਸੀਂ ਦੋਹਾਂ ਦੀ ਗੱਲਬਾਤ ਸੁਣੀ। ਦੋਹਾਂ ਵੱਲੋਂ ਦੱਸੇ ਗਿਲੇ ਸ਼ਿਕਵਿਆਂ ਨੂੰ ਵਿਚਾਰਿਆ। ਪਤਨੀ ਨੂੰ ਉਂਜ ਤਾਂ ਆਪਣੀ ਜ਼ਿੰਦਗੀ ਦੇ ਫ਼ੈਸਲੇ ਤੇ ਕੋਈ ਗਿਲਾ ਨਹੀਂ ਸੀ ਪਰ ਘਰ ਦੀਆਂ ਹਾਲਤਾਂ ਨੇ ਉਸ ਨੂੰ ਮਾਨਸਿਕ ਰੋਗੀ ਬਣਨ ਵੱਲ ਤੋਰ ਦਿੱਤਾ ਸੀ। ਇਸੇ ਨਿਰਾਸ਼ਾ 'ਚੋਂ ਉਹ ਆਪਣੇ ਪਤੀ ਦੇ ਕੰਮ-ਕਾਰ ਤੇ ਲੋਕਾਂ ਨਾਲ ਮੇਲ ਜੋਲ 'ਚੋਂ ਉਸ ਤੇ ਸ਼ੱਕ ਕਰਨ ਲੱਗੀ ਸੀ। ਅਸੀਂ ਦੋਵਾਂ ਨੂੰ ਬਿਠਾ ਕੇ ਉਸਾਰੂ ਸੁਝਾਅ ਦਿੱਤੇ ਤੇ ਆਪਸੀ ਸ਼ਿਕਵੇ ਦੂਰ ਕਰਕੇ ਇਕੱਠੇ ਰਹਿਣ ਲਈ ਪ੍ਰੇਰਿਆ। ਉਨ੍ਹਾਂ ਨੂੰ ਪੜ੍ਹਨ ਲਈ ਤਰਕਸ਼ੀਲ ਸਾਹਿਤ ਵੀ ਦਿੱਤਾ। ਕੁਝ ਸਮੇਂ ਬਾਅਦ ਆਪਣੇ ਪਾਸ ਮੁੜ ਬੁਲਾਇਆ। ਦੋ-ਤਿੰਨ ਬੈਠਕਾਂ ਤੋਂ ਬਾਅਦ ਦੋਹਾਂ ਦੇ ਵਿਹਾਰ ਵਿੱਚ ਸੁਧਾਰ ਆਉਣ ਲੱਗਾ ਤੇ ਸਾਡੀਆਂ ਕੋਸ਼ਿਸ਼ਾਂ ਤੇ ਉਨ੍ਹਾਂ ਦੇ ਸਹਿਯੋਗ ਸਦਕਾ ਘਰ 'ਚ ਲੜਾਈ ਝਗੜੇ ਦੀ ਥਾਂ ਸ਼ਾਂਤੀ ਦਾ ਮਾਹੌਲ ਬਣਨ ਲੱਗਾ। ਨਿਰਾਸ਼ ਰਹਿਣ ਵਾਲੀ ਪਤਨੀ ਦੇ ਉਸਾਰੂ ਸੁਝਾਵਾਂ ਦਾ ਏਨਾ ਅਸਰ ਪਿਆ ਕਿ ਦਵਾਈਆਂ ਤੋਂ ਬਿਨਾਂ ਉਸ ਦੀ ਮਾਨਸਿਕ ਸਿਹਤ ਠੀਕ ਹੋਣ ਲੱਗ ਪਈ। ਉਹ ਦੋਵੇਂ ਆਪਣੀ ਜ਼ਿੰਦਗੀ ਦੇ ਬਦਲ ਰਹੇ ਵਿਹਾਰ ਤੇ ਹੈਰਾਨ ਸਨ। ਉਨ੍ਹਾਂ ਦੋਹਾਂ ਦੀ ਸੁਹਿਰਦਤਾ ਤੇ ਜ਼ਿੰਦਗੀ ਪ੍ਰਤੀ ਲਗਾਓ ਨੇ ਘਰ ਦੇ ਮਾਹੌਲ ਨੂੰ ਇੱਕ ਦਮ ਬਦਲ ਦਿੱਤਾ। ਉਨ੍ਹਾਂ ਦੇ ਮਨਾਂ 'ਚੋਂ ਆਤਮ ਹੱਤਿਆ ਵਰਗੇ ਬੁਰੇ ਖ਼ਿਆਲ ਕਿਧਰੇ ਉੱਡ ਪੁੱਡ ਗਏ ਤੇ ਮੁੜ ਉਹ ਦੋਵੇਂ ਇੱਕ ਜਾਨ ਹੋ ਕੇ ਜੀਨ ਲੱਗੇ। ਪਿਛਲੇ ਦੋ ਸਾਲਾਂ ਤੋਂ ਉਨ੍ਹਾਂ ਦਾ ਵਿਆਹੁਤਾ ਜੀਵਨ ਰਾਜੀ ਖੁਸ਼ੀ ਬਤੀਤ ਹੋ ਰਿਹਾ ਹੈ।

ਕਾਲਾਂਵਾਲੀ (ਸਿਰਸਾ): 094167-24331

ਜ਼ਿੰਦਗੀ ਦੁੱਖਾਂ-ਸੁੱਖਾਂ ਦਾ ਸਮੂਹ ਹੈ। ਦੁੱਖਾਂ ਦੇ ਸਤਾਏ ਲੋਕ ਕਈ ਵਾਰ ਜ਼ਿੰਦਗੀ ਤੋਂ ਨਿਰਾਸ਼ ਹੋ ਜਾਂਦੇ ਹਨ ਤੇ ਗਲਤ ਰਸਤੇ ਚੁਣ ਲੈਂਦੇ ਹਨ ਜਿਸ ਕਰਕੇ ਪਰਿਵਾਰਕ ਜੀਵਨ 'ਚ ਤਰੇੜਾਂ ਪੈਂਦੀਆਂ ਹਨ। ਕੁਝ ਇਸ ਤਰ੍ਹਾਂ ਦੀ ਕਹਾਣੀ ਨੀਨਾ ਨਾਲ ਵਾਪਰੀ ਜਿਹੜੀ ਪਿਛਲੇ ਕਈ ਸਾਲਾਂ ਤੋਂ ਸਹੁਰੇ ਪਰਿਵਾਰ ਨਾਲ ਅਣਬਣ ਦੇ ਚਲਦਿਆਂ ਇੱਕ ਬੱਚੇ ਨਾਲ ਆਪਣੇ ਪੇਕੇ ਪਿੰਡ ਰਹਿ ਰਹੀ ਸੀ। ਇੱਕ ਬੱਚਾ ਸਹੁਰਿਆਂ ਨੇ ਰੱਖ ਲਿਆ ਸੀ। ਆਪਣੇ ਰੁਝੇਵੇਂ ਲਈ ਉਹ ਪਿੰਡ ਦੇ ਸਕੂਲ 'ਚ ਪ੍ਰਾਈਵੇਟ ਅਧਿਆਪਕਾ ਲੱਗੀ। ਕੁਦਰਤੀ ਤਰਕਸ਼ੀਲ ਵਿਚਾਰਾਂ ਵਾਲੇ ਇੱਕ ਅਧਿਆਪਕ ਦਾ ਤਬਾਦਲਾ ਇਸ ਪਿੰਡ 'ਚ ਹੋ ਗਿਆ। ਜਦ ਉਸ ਨੂੰ ਨੀਨਾ ਦੀ ਦੁੱਖ ਭਰੀ ਕਹਾਣੀ ਦਾ ਪਤਾ ਲੱਗਾ ਤਾਂ ਉਸ ਨੇ ਇਹ ਮਸਲਾ ਹੱਲ ਕਰਨ ਦੀ ਠਾਣ ਲਈ। ਜ਼ਿਕਰਯੋਗ ਹੈ ਕਿ ਪਹਿਲਾਂ ਦੋਵਾਂ ਪਿੰਡਾਂ ਦੀਆਂ ਪੰਚਾਇਤਾਂ ਨੇ ਵਾਰ-ਵਾਰ ਪਰਿਵਾਰ ਨੂੰ ਵਸਾਉਣ ਲਈ ਯਤਨ ਜੁਟਾਏ ਸਨ ਪਰ ਗੱਲ ਸਿਰੇ ਨਹੀਂ ਸੀ ਲੱਗੀ। ਨੀਨਾ ਦਾ ਪਤੀ ਨਸ਼ਿਆਂ ਦਾ ਸ਼ਿਕਾਰ ਹੋ ਗਿਆ ਸੀ ਕਿਉਂਕਿ ਉਸ ਦੀ ਹੋਮ ਗਾਰਡ ਦੀ ਨੌਕਰੀ ਚਲੀ ਗਈ ਸੀ। ਨੌਕਰੀ ਖੁੱਸਣ ਤੇ ਘਰ ਦੀ ਆਰਥਿਕਤਾ ਡਾਵਾਂਡੋਲ ਹੋ ਗਈ। ਘਰ 'ਚ ਨਿੱਕੀ-ਨਿੱਕੀ ਗੱਲ ਤੇ ਲੜਾਈ ਝਗੜਾ ਹੋਣ ਲੱਗਾ। ਇਸ ਝਗੜੇ ਦੇ ਚਲਦਿਆਂ ਕੁੜੱਤਣ ਇੱਥੋਂ ਤੱਕ ਵਧ ਗਈ ਕਿ ਨੀਨਾ ਨੂੰ ਸਹੁਰਾ ਪਰਿਵਾਰ ਛੱਡਣਾ ਪਿਆ। ਅਸੀਂ ਉਨ੍ਹਾਂ ਦੇ ਸਹੁਰੇ ਪਰਿਵਾਰ ਨਾਲ ਗੱਲਬਾਤ ਕੀਤੀ। ਨੀਨਾ ਦੇ ਪਤੀ ਨੇ ਆਪਣੀ ਗਲਤੀ ਦਾ ਅਹਿਸਾਸ ਕੀਤਾ ਤੇ ਅੱਗੇ ਤੋਂ ਜ਼ਿੰਮੇਵਾਰੀ ਨਾਲ ਘਰ ਪਰਿਵਾਰ ਚਲਾਉਣ ਦਾ ਵਾਅਦਾ ਕੀਤਾ। ਉਨ੍ਹਾਂ ਦਾ ਪਰਿਵਾਰ ਤੇ ਰਿਸ਼ਤੇਦਾਰ ਬਹੁਤ ਖੁਸ਼ ਸਨ। ਉਨ੍ਹਾਂ ਦਾ ਕਹਿਣਾ

ਬਾਕੀ ਸਫ਼ਾ 44 'ਤੇ...





# ਸਾਧਵੀ ਨੇ ਈਨ ਮੰਨੀ



ਚਰਨਪ੍ਰੀਤ ਜਗਰਾਉਂ

ਇੱਕ ਚੱਲਣ-ਫਿਰਨ ਤੋਂ ਆਹਰੀ ਬੰਦਾ ਜਿਸ ਦੇ ਸਰੀਰ ਦਾ ਹੇਠਲਾ ਹਿੱਸਾ ਨਕਾਰਾ ਹੋ ਚੁੱਕਾ ਸੀ, ਨੂੰ ਇਕ ਭੋਲਾਂ ਨਾਂ ਦੀ ਸਾਧਵੀ ਨੇ ਠੀਕ ਕਰਨ ਦਾ ਬਚਨ ਦਿੱਤਾ। ਪਰਿਵਾਰ ਗਰੀਬ ਹੋਣ ਕਾਰਨ ਉਸਦਾ ਜਿਆਦਾ ਚਿਰ ਡਾਕਟਰੀ ਇਲਾਜ ਨਾ ਕਰਵਾ ਸਕਿਆ ਤੇ ਉਕਤ ਸਾਧਵੀ ਦੇ ਝਾਂਸੇ ਵਿੱਚ ਆ ਗਿਆ। ਮਰੀਜ਼ ਦਾ ਨਾਂ ਬੂਟਾ ਸਿੰਘ ਸੀ ਤੇ ਉਹ ਜਗਰਾਉਂ ਦਾ ਨਿਵਾਸੀ ਸੀ। ਸਾਧਵੀ ਨੇ ਪਰਿਵਾਰ ਨੂੰ ਸਖ਼ਤ ਹਦਾਇਤ ਕੀਤੀ ਸੀ ਕਿ ਬੂਟਾ ਸਿੰਘ ਨੂੰ ਕੋਈ ਵੀ ਦਵਾਈ- ਬੂਟੀ ਨਹੀਂ ਦੇਣੀ, ਮੈਂ ਇਸਨੂੰ ਆਪਣੀ ਸ਼ਕਤੀ ਨਾਲ ਠੀਕ ਕਰਾਂਗੀ। ਇਹ ਸਾਧਵੀ ਆਪਣੇ ਆਪ ਨੂੰ ਵੈਸ਼ਨੋ ਦੇਵੀ ਦਾ ਅਵਤਾਰ ਦੱਸਦੀ ਸੀ ਤੇ ਇਸਨੇ ਆਪਣੇ ਘਰ ਹੀ ਮੰਦਰ ਬਣਾ ਰੱਖਿਆ ਸੀ ਤੇ ਵੀਰਵਾਰ ਨੂੰ ਮਾਤਾ ਦੀ ਚੌਂਕੀ ਵੀ ਲਗਾਉਂਦੀ ਸੀ। ਲੋਕ ਦੂਰੋਂ-ਦੂਰੋਂ ਇਸ ਕੋਲ ਪੁੱਛਾਂ ਪਵਾਉਣ ਆਉਂਦੇ ਸਨ।

ਦਵਾਈ ਨਾ ਦੇਣ ਕਾਰਨ ਬੂਟਾ ਸਿੰਘ ਦੀ ਹਾਲਤ ਦਿਨੋ-ਦਿਨ ਵਿਗੜਦੀ ਜਾ ਰਹੀ ਸੀ। ਇਸ ਸਮੇਂ ਦੌਰਾਨ ਸਾਧਵੀ ਨੇ ਉਸਦੇ ਪਰਿਵਾਰ ਤੋਂ ਮਾਇਆ ਦੇ ਨਾਲ-ਨਾਲ ਸੋਨੇ ਦੇ ਗਹਿਣੇ ਵੀ ਚੜ੍ਹਾਵੇ ਵਜੋਂ ਲੈ ਲਏ। ਆਖਰ 22 ਜੁਲਾਈ 2009 ਨੂੰ ਸਵੇਰੇ 9 ਵਜੇ ਬੂਟਾ ਸਿੰਘ ਦੀ ਮੌਤ ਹੋ ਗਈ ਤੇ ਘਰ ਵਿੱਚ ਸੋਗ ਛਾ ਗਿਆ ਪਰ ਬੂਟਾ ਸਿੰਘ ਦੀ ਪਤਨੀ ਤੁਰੰਤ ਸਾਧਵੀ ਕੋਲ ਗਈ ਤੇ ਉਸ ਨੂੰ ਆਪਣੇ ਪਤੀ ਦੀ ਮੌਤ ਬਾਰੇ ਦੱਸਿਆ। ਸਾਧਵੀ ਨੇ ਉਸ ਨੂੰ ਕਿਹਾ ਕਿ ਉਹ ਆਪਣੀ ਸ਼ਕਤੀ ਨਾਲ ਉਸਦੇ ਪਤੀ ਨੂੰ ਜੀਵਤ ਕਰ ਦੇਵੇਗੀ ਭਰੋਸਾ ਰੱਖ। ਉਸਨੇ ਹੋਰ ਕਿਹਾ ਕਿ ਉਹ ਆਪਣੇ ਘਰ ਜਾ ਕੇ ਡੈੱਕ 'ਤੇ ਮਾਤਾ ਦੀਆਂ ਭੇਟਾਂ ਲਗਾ ਕੇ ਨੱਚੇ ਤਾਂ ਉਸਦਾ ਪਤੀ ਸ਼ਾਮ ਤੱਕ ਜੀਵਤ ਹੋ ਜਾਵੇਗਾ। ਜਦੋਂ ਬੂਟਾ ਸਿੰਘ ਦੀ ਪਤਨੀ ਘਰ ਆ ਕੇ ਅਜਿਹਾ ਕਰਨ ਲੱਗੀ ਤਾਂ ਉਸ ਦੇ ਘਰਦਿਆਂ ਨੇ ਉਸਨੂੰ ਅਜਿਹਾ ਕਰਨ ਤੋਂ ਵਰਜ ਦਿੱਤਾ ਪਰ ਉਸਦੀ ਤਸੱਲੀ ਲਈ ਸ਼ਾਮ ਤੱਕ ਬੂਟਾ ਸਿੰਘ ਦੇ ਜੀਵਤ ਹੋਣ ਦੀ ਉਡੀਕ ਜਰੂਰ ਕੀਤੀ। ਬੂਟਾ ਸਿੰਘ ਜੀਵਤ ਨਾ ਹੋਇਆ ਤੇ ਦੇਰ ਸ਼ਾਮ ਨੂੰ ਉਸਦਾ ਅੰਤਿਮ ਸੰਸਕਾਰ ਕਰ ਦਿੱਤਾ ਗਿਆ।

ਇਸ ਘਟਨਾ ਸਬੰਧੀ ਛਪੀਆਂ ਖਬਰਾਂ ਤੋਂ ਸੁਸਾਇਟੀ ਦੀ ਜਗਰਾਉਂ ਇਕਾਈ ਨੇ ਇਕ ਪੜਤਾਲੀਆ ਕਮੇਟੀ ਬਣਾ ਕੇ ਕਾਰਵਾਈ ਸ਼ੁਰੂ ਕੀਤੀ। ਕਮੇਟੀ 'ਚ ਪੂਰਨ ਕਾਉਂਕੇ, ਡਾ: ਸਰਵਿੰਦਰਪਾਲ ਸਿੰਘ, ਮੈਂ ਤੇ ਅਮਰਜੀਤ ਸਿੰਘ ਸ਼ਾਮਿਲ ਹੋਏ। ਇਹ ਟੀਮ ਪੱਤਰਕਾਰਾਂ ਸਮੇਤ ਉਕਤ ਸਾਧਵੀ ਦੇ ਘਰ ਪਹੁੰਚ ਗਈ। ਪੂਰਨ ਕਾਉਂਕੇ ਨੇ ਗੱਲਬਾਤ ਸ਼ੁਰੂ ਕਰਦਿਆਂ ਸਾਧਵੀ ਨੂੰ ਕਿਹਾ ਕਿ ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਜਗਰਾਉਂ ਇਕਾਈ ਦੇ ਮੈਂਬਰ ਹਾਂ ਤੇ ਤੁਹਾਡੀ ਸ਼ਕਤੀ ਦੀ ਪਰਖ ਕਰਨਾ ਚਾਹੁੰਦੇ ਹਾਂ ਕਿਉਂਕਿ ਤੁਸੀਂ ਆਪਣੇ ਆਪ ਨੂੰ ਵੈਸ਼ਨੋ ਦੇਵੀ ਦਾ ਅਵਤਾਰ ਦੱਸਦੇ ਹੋ ਅਤੇ ਆਪਣੀ ਸ਼ਕਤੀ ਨਾਲ ਲੋਕਾਂ ਦਾ ਇਲਾਜ ਕਰਦੇ ਹੋ। ਇਹ ਸੁਣ ਕੇ ਸਾਧਵੀ ਕਹਿਣ ਲੱਗੀ ਕਿ ਮੇਰੇ ਵਿਚ ਸ਼ਕਤੀ ਉਦੋਂ ਆਉਂਦੀ ਹੈ ਜਦੋਂ ਮਾਤਾ ਮੇਰੇ ਵਿਚ ਆਉਂਦੀ ਹੈ ਪਰ ਸ਼ਕਤੀ ਜਰੂਰ ਹੈ। ਅਸੀਂ ਉਸ ਨੂੰ ਕਿਹਾ ਕਿ ਜੇ ਉਸ ਵਿਚ ਕੋਈ ਸ਼ਕਤੀ ਹੈ ਤਾਂ ਦਿਖਾਵੇ, ਨਹੀਂ ਤਾਂ ਆਪਣਾ ਲੋਕਾਂ ਨੂੰ ਲੁੱਟਣ ਦਾ ਧੰਦਾ ਬੰਦ ਕਰੇ। ਅਸੀਂ ਉਸਨੂੰ ਹੋਰ ਕਿਹਾ ਕਿ ਉਹ ਬੂਟਾ ਸਿੰਘ ਦੀ ਮੌਤ ਦੀ ਜਿੰਮੇਵਾਰ ਹੈ ਤੇ ਉਸ ਨੂੰ ਕਾਨੂੰਨੀ ਤੌਰ 'ਤੇ ਸਜਾ ਵੀ ਹੋ ਸਕਦੀ ਹੈ। ਇਸ ਤੋਂ ਬਾਅਦ ਸਾਧਵੀ ਕਹਿਣ ਲੱਗੀ ਕਿ ਮੈਂ ਉਸਨੂੰ ਨਹੀਂ ਮਾਰਿਆ ਇਹ ਤਾਂ ਮਾਤਾ ਨੇ ਉਸਨੂੰ ਮੁਕਤੀ ਦਿੱਤੀ ਹੈ। ਇਹ ਸੁਣ ਕੇ ਪੂਰਨ ਕਾਉਂਕੇ ਨੇ ਕਿਹਾ ਕਿ ਬੀਬੀ ਤੂੰ ਮਾਤਾ ਦੇ ਨਾਂ 'ਤੇ ਲੋਕਾਂ ਨੂੰ ਗੁੰਮਰਾਹ ਕਰਦੀ ਹੈਂ ਅਤੇ ਤੇਰੀ ਵਜ੍ਹਾ ਨਾਲ ਹੀ ਉਸ ਦਾ ਕੋਈ ਇਲਾਜ ਨਹੀਂ ਹੋ ਸਕਿਆ। ਜੇ ਤੇਰੇ ਕੋਲ ਸਚਮੁੱਚ ਕੋਈ ਗੈਬੀ ਸ਼ਕਤੀ ਹੈ ਤਾਂ ਉਸ ਨੂੰ ਬੁਲਾ ਤੇ ਸਾਡਾ ਕੁਝ ਵਿਗਾੜ ਕੇ ਵਿਖਾ ਨਹੀਂ ਆਪਣਾ ਲੋਕਾਂ ਨੂੰ ਲੁੱਟਣ ਦਾ ਧੰਦਾ ਅੱਜ ਤੋਂ ਹੀ ਬੰਦ ਕਰ ਅਤੇ ਪੀੜਤ ਪਰਿਵਾਰ ਤੋਂ ਲਈ ਨਕਦੀ ਅਤੇ ਸੋਨਾ ਵਾਪਸ ਕਰ। ਇਹ ਸੁਣ ਕੇ ਸਾਧਵੀ ਘਬਰਾ ਗਈ ਤੇ ਆਪਣੇ ਹੱਥ ਖੜ੍ਹੇ ਕਰਕੇ ਕਹਿਣ ਲੱਗੀ ਕਿ ਮੈਨੂੰ ਮਾਫ ਕਰੋ, ਮੇਰੇ ਕੋਲ ਕੋਈ ਸ਼ਕਤੀ ਨਹੀਂ ਹੈ, ਮੈਂ ਕਿਸੇ ਵੈਸ਼ਨੋ ਦੇਵੀ ਦਾ ਅਵਤਾਰ ਨਹੀਂ ਹਾਂ। ਮੈਂ ਆਪਣਾ ਗੁਜ਼ਾਰਾ ਚਲਾਉਣ ਲਈ ਇਹ ਧੰਦਾ ਕਰਦੀ ਹਾਂ ਪਰ ਅੱਜ ਹੀ ਮੈਂ ਆਪਣਾ ਇਹ ਧੰਦਾ ਬੰਦ ਕਰਦੀ ਹਾਂ ਅਤੇ ਇਹ ਵਾਅਦਾ ਕਰਦੀ ਹਾਂ ਕਿ ਪੀੜਤ ਪਰਿਵਾਰ ਤੋਂ ਲਈ ਸਾਰੀ ਨਕਦੀ ਅਤੇ ਸੋਨਾ ਇਕ ਹਫਤੇ ਦੇ ਅੰਦਰ ਵਾਪਸ ਕਰ ਦੇਵਾਂਗੀ। ਆਪਣੇ ਦੋਸ਼ ਬਾਰੇ ਸਾਧਵੀ ਨੇ ਬਕਾਇਦਾ ਲਿਖਤੀ ਮੁਆਫ਼ੀ ਮੰਗੀ। ਇਸ ਮੌਕੇ ਪੱਤਰਕਾਰਾਂ ਤੋਂ ਇਲਾਵਾ ਸਾਧਵੀ ਦੇ ਮੁਹੱਲੇ ਦੇ ਲੋਕ ਵੀ ਹਾਜ਼ਰ ਸਨ ਜਿਨ੍ਹਾਂ ਨੇ ਆਪਣੀਆਂ ਅੱਖਾਂ ਸਾਹਮਣੇ ਸਾਧਵੀ ਦਾ ਪਰਦਾ ਫਾਸ਼ ਹੁੰਦੇ ਵੇਖਿਆ। ਅੰਤ ਵਿਚ ਤਰਕਸ਼ੀਲ ਟੀਮ ਨੇ ਲੋਕਾਂ ਨੂੰ ਸਮਝਾਇਆ ਕਿ ਸੰਸਾਰ ਵਿਚ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ ਸਗੋਂ ਲੋੜ ਹਰ ਘਟਨਾ ਪਿੱਛੇ ਛੁਪੇ ਕਾਰਨ ਲੱਭਣ ਦੀ ਹੈ।



94178-83216

## ਤਾਂਤਰਿਕਾਂ ਨੇ ਹਾਰ ਮੰਨੀ

ਪਟਿਆਲਾ ਵਿਖੇ ਠੱਗੀ ਦੀਆਂ ਦੁਕਾਨਾਂ ਚਲਾ ਰਹੇ ਦੋ ਤਾਂਤਰਿਕਾਂ ਮੀਆਂ ਜੀ ਸਮਰਾਟ ਉਰਫ ਆਰਿਫ ਮਲਿਕ ਨੇੜੇ ਬੱਸ ਸਟੈਂਡ ਅਤੇ ਮੀਆਂ ਦਾਨਿਸ਼ ਜੀ ਉਰਫ ਮੁਹੰਮਦ ਰਾਸ਼ਿਦ ਦੇ ਖਿਲਾਫ ਤਰਕਸ਼ੀਲ ਸੁਸਾਇਟੀ ਪਟਿਆਲਾ ਇਕਾਈ ਦੇ ਆਗੂਆਂ ਨੇ ਕਾਰਵਾਈ ਕਰਦੇ ਹੋਏ ਨਾ ਕੇਵਲ ਉਨ੍ਹਾਂ ਦੀਆਂ ਠੱਗੀ ਦੀਆਂ ਦੁਕਾਨਾਂ ਹੀ ਬੰਦ ਕਰਵਾਈਆਂ ਗਈਆਂ ਸਗੋਂ ਉਨ੍ਹਾਂ ਦੁਆਰਾਂ ਹੇਰਾ ਫੇਰੀ ਨਾਲ ਪ੍ਰਾਪਤ ਕੀਤੇ ਪੀੜਤ ਔਰਤਾਂ ਤੋਂ ਪੈਸੇ ਕ੍ਰਮਵਾਰ 9260 ਰੁਪਏ ਅਤੇ 20, 000 ਰੁਪਏ ਵੀ ਵਾਪਸ ਕਰਵਾਏ ਗਏ।

ਪਹਿਲੀ ਘਟਨਾ ਰਾਜਪੁਰਾ ਦੀ ਰਹਿਣ ਵਾਲੀ ਔਰਤ ਕੁਲਵੰਤ ਕੌਰ (ਨਕਲੀ ਨਾਂ) ਜੋ ਕਿ ਆਪਣੇ ਸਹੁਰੇ ਪਰਿਵਾਰ ਵਿਚ ਕਲੇਸ਼ ਰਹਿਣ ਕਰਕੇ ਮਾਨਸਿਕ ਤਨਾਅ ਕਾਰਣ ਪ੍ਰੇਸ਼ਾਨ ਸੀ। ਉਸਨੇ ਕੇਬਲ ਵਿਚ ਚਲ ਰਹੇ ਫਾਸਟ-ਵੇ ਚੈਨਲ ਤੇ ਹੇਠਾਂ ਸਟਰਿਪ ਐਡਵਰਟਾਇਜ ਸੈਂਟ ਵਿੱਚ ਸਾਗਰ ਜੀ ਸਮਰਾਟ ਉਰਫ ਆਰਿਫ਼ ਮਲਿਕ ਪਿੰਡ ਚਿਤੋੜ ਜਿਲ੍ਹਾ ਮੁਜ਼ਫਰ ਨਗਰ ਦੀ ਮਸ਼ਹੂਰੀ ਦੇਖੀ ਸੀ। ਇਹ ਔਰਤ ਆਪਣੀਆਂ ਮਾਨਸਿਕ ਪ੍ਰੇਸ਼ਾਨਿਆਂ ਤੋਂ ਛੁਟਕਾਰਾ ਪਾਉਣ ਲਈ ਬਸ ਸਟੈਂਡ ਪਟਿਆਲਾ ਨੇੜੇ ਦੁਕਾਨ ਵਿਖੇ ਪਹੁੰਚ ਕੀਤੀ ਅਤੇ ਉਕਤ ਤਾਂਤਰਿਕ ਨੇ ਕੁਲਵੰਤ ਕੌਰ ਤੋਂ ਪੂਜਾ ਪਾਠ ਕਰਨ ਦੇ ਬਹਾਨੇ 9260 ਰਪੁਏ ਠੱਗ ਲਏ। ਇਹ ਪੈਸੇ ਉਸਨੇ ਮਸਾਂ ਹੀ ਆਪਣੇ ਬੇਟੇ ਦੇ ਜਨਮ ਦਿਨ ਤੇ ਇਕਠੇ ਕੀਤੇ ਹੋਏ ਸਨ। ਮਿੱਥੇ ਸਮੇਂ ਤੱਕ ਜਦੋਂ ਉਸਦੀਆਂ ਪ੍ਰੇਸਾਨੀਆਂ ਵਿਚ ਕੋਈ ਵੀ ਕਮੀ ਨਾ ਹੋਈ ਤਾ ਇਸ ਔਰਤ ਨੇ ਉਕਤ ਤਾਂਤਰਿਕ ਕੋਲ ਜਾਣਾ ਬੰਦ ਕਰ ਦਿੱਤਾ ਅਤੇ ਬਾਅਦ ਵਿੱਚ ਉਕਤ ਤਾਂਤਰਿਕ ਆਰਿਫ ਮਲਿਕ ਨੇ ਉਸਨੂੰ ਫੋਨ ਤੇ ਉਸਦੇ ਪੁੱਤਰ ਨੂੰ ਆਪਣੇ ਜਾਦੂ ਟੂਣੇ ਰਾਹੀਂ ਮਾਰਨ ਦੀਆਂ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆ। ਆਪਣੀ ਪ੍ਰੇਸ਼ਾਨੀਆਂ ਵਿਚ ਹੋਰ ਵਾਧਾ ਹੋ ਜਾਣ ਕਾਰਨ ਉਸਨੇ ਸਾਰੀ ਕਹਾਣੀ ਆਪਣੇ ਭਰਾ ਇੰਦਰਜੀਤ ਵਾਸੀ ਰਾਜਪੁਰਾ ਨੂੰ ਦੱਸੀ। ਇੰਦਰਜੀਤ ਨੇ ਪਟਿਆਲਾ ਇਕਾਈ ਦੇ ਤਰਕਸ਼ੀਲ ਆਗੂਆਂ ਨਾਂਲ ਸੰਪਰਕ ਕੀਤਾ ਤੇ ਸਾਰੇ ਆਗੂ ਇਕੱਠੇ ਹੋ ਕੇ ਬਾਬੇ ਦੀ ਦੁਕਾਨ ਤੇ ਗਏ। ਅਸਲੀ ਬਾਬਾ ਤਾਂ ਆਪਣੀ ਗੱਦੀ ਤੇ ਬੈਠਾ ਨਹੀਂ ਸੀ ਤੇ ਇਕ 16-17 ਸਾਲ ਦਾ ਉਸਦਾ ਚੇਲਾ ਬਾਬੇ ਨੂੰ ਮਿਲਾਉਣ ਦੀ ਲੋਕਾਂ ਨੂੰ ਤਰੀਕਾਂ ਦੇ ਰਿਹਾ ਸੀ। ਜਦੋਂ ਉਸਨੇ ਬਾਬੇ ਨੂੰ ਫੋਨ ਤੇ ਤਰਕਸੀਲਾਂ ਬਾਰੇ ਦੱਸਿਆ ਤਾਂ ਪਟਿਆਲੇ ਵਿਚ ਹੋਣ ਦੇ ਬਾਵਜੂਦ ਦਿੱਲੀ ਦੌੜ ਗਿਆਂ ਤੇ ਆਖਰ ਹੋਰ ਲੋਕਾਂ ਨੂੰ ਵਿਚ ਪਾ ਕੇ ਬਾਬਾ ਤਰਕਸ਼ੀਲਾਂ ਨਾਲ ਸਮਝੌਤਾ ਕਰਨ ਕਹਿਣ ਲੱਗਾ ਤੇ ਪੈਸੇ ਮੋੜਨ ਬਾਰੇ ਸੰਦੇਸ਼ੇ ਪਹੁੰਚਾਉਣ ਲੱਗਾ। ਆਖਰਕਾਰ ਤਰਕਸ਼ੀਲਾਂ ਦੀ ਕਾਰਵਾਈ ਕਾਰਣ ਉਸਨੇ ਲੜਕੀ ਦੇ ਭਰਾਂ ਨੂੰ ਪੈਸੇ ਮੋੜ ਦਿੱਤੇ ਤੇ ਲਿਖਤੀ ਇਕਰਾਰਨਾਮੇ ਵਿਚ ਅੱਗੇ ਤੋਂ ਲੁੱਟਣ ਦੇ ਕੰਮ ਨੂੰ ਛੱਡ ਕੇ ਕੋਈ ਹੋਰ ਕੰਮ ਕਰਨ ਦਾ ਭਰੋਸਾ ਦਿੱਤਾ।

ਇਸੇ ਤਰ੍ਹਾਂ ਪਿਛਲੇ ਮਹੀਨੇ ਜੁਲਾਈ 2009 ਦੀ ਦੂਜੀ ਘਟਨਾ ਸ਼ੇਰਾਂ ਵਾਲਾ ਗੇਟ ਪਟਿਆਲਾ ਨੇੜੇ ਦੁਕਾਨ ਚਲਾਉਂਦਾ ਮੀਆਂ ਦਾਨਿਸ਼ ਜੀ ਉਰਫ ਮੁਹੰਮਦ ਰਾਸ਼ਿਦ ਦੀ ਹੈ। ਇਸ ਘਟਨਾ ਵਿਚ ਪਟਿਆਲਾ ਦੇ ਨਜ਼ਦੀਕ ਪਿੰਡ ਢਕੜੱਬਾ ਦੇ ਰਹਿਣ ਵਾਲੀ ਇਕ ਵਿਆਹੁਤਾ ਔਰਤ ਦੀ ਹੈ। ਉਸਦੇ ਪਿਤਾ ਰਾਮ ਸਿੰਘ ਪੁੱਤਰ ਬਲਵੰਤ ਪਟਿਆਲਾ ਇਕਾਈ ਦੇ ਦਫਤਰ ਵਿਚ ਆ ਕੇ ਆਪਣੀ ਲੜਕੀ ਨਾਲ ਮਾਰੀ ਗਈ ਠੱਗੀ ਬਾਰੇ ਹਲਫੀਆ ਬਿਆਨ ਤੇ ਬੇਨਤੀ ਪੱਤਰ ਦਿੱਤਾ। ਪਰਿਵਾਰਕ ਕਲੇਸ਼ ਤੋਂ ਛੁਟਕਾਰਾਂ ਪਾਉਣ ਲਈ ਇਸ ਔਰਤ ਤੋਂ ਪਹਿਲਾਂ 4000 ਰੁਪਏ ਤੇ ਬਾਅਦ ਵਿਚ ਕੰਮ ਨਾ ਹੋਣ ਕਾਰਣ ਸਮੱਸਿਆਂ ਜਟਿਲ ਹੋਣ ਕਰਕੇ ਉੱਲੂਆਂ ਦੀ ਬੱਲੀ ਦੇਣ ਲਈ 16000 ਰਪੁਏ ਹੋਰ ਠੱਗ ਲਏ।

ਇਹ ਠੱਗੀ ਹੋਈ ਰਾਸੀ ਵਾਪਸ ਲੈਣ ਲਈ ਤਰਕਸ਼ੀਲ ਸੁਸਾਇਟੀ ਦੀ ਟੀਮ ਤੇ ਰਾਜਬੀਰ ਕੋਰ ਜੋ ਕਿ ਪੀੜਤ ਔਰਤ ਦੀ ਭੈਣ ਸੀ ਅਤੇ ਪੈਸੇ ਦੇਣ ਵੇਲੇ ਦੀ ਗਵਾਹ ਸੀ ਅਤੇ ਆਪਣੇ ਪਿਤਾ ਰਾਮ ਸਿੰਘ ਨੂੰ ਨਾਲ ਲੈ ਕੇ ਮੀਆਂ ਦਾਨਿਸ ਜੀ ਦੀ ਦੁਕਾਨ ਤੇ ਜਾ ਪਹੁੰਚੇ। ਰਾਜਬੀਰ ਕੋਰ ਨੇ ਉਕਤ ਤਾਂਤਰਿਕ ਦੀ ਬਹੁਤ ਬੇਇਜਤੀ ਕੀਤੀ ਤੇ ਮੁਸ਼ੀਬਤ ਨੂੰ ਟਾਲਣ ਲਈ 11500 ਰੁਪਏ ਦੇ ਕੇ ਖਹਿੜਾ ਛੁਡਾਉਣਾ ਚਾਹਿਆ। ਪਰ ਲੜਕੀ ਰਾਜਬੀਰ ਕੋਰ ਨੇ ਪੈਸੇ ਮੋੜ ਕੇ ਹੀ ਲੈ ਕੇ ਜਾਣ ਬਾਰੇ ਕਹਿ ਦਿੱਤਾ ਜੋ ਕਿ ਉਸਨੇ ਫੋਨ ਕਰਕੇ ਕਿਸੇ ਤੋਂ ਮੰਗਵਾ ਕੇ ਦੇ ਦਿੱਤੇ। ਇਸ ਠੱਗੀ ਬਾਰੇ ਉਸਨੇ ਮੁਆਫੀਨਾਮਾ ਵਿਚ ਲਿਖ ਕੇ ਦਿੱਤਾ ਕਿ ਉਸ ਪਾਸ ਕੋਈ ਵੀ ਗੈਬੀ ਸ਼ਕਤੀ ਨਹੀਂ ਅਤੇ ਅਗੇ ਤੋਂ ਗੁਨਾਹ ਨਾ ਕਰਨ ਤੇ ਤੋਬਾ ਕੀਤੀ।

ਸੁਸਾਇਟੀ ਦੀ ਪਟਿਆਲਾ ਦੀ ਪਹਿਲਕਦਮੀ ਨਾਲ ਕਦਮ ਨਾਲ ਕਦਮ ਮਿਲਾਉਂਦੇ ਹੋਏ ਦੈਨਿਕ ਜਾਗਰਣ ਹਿੰਦੀ ਅਖਬਾਰ ਦੇ ਪੱਤਰਕਾਰ ਵਿਨੈਅ ਸ਼ੋਰੀ ਦੀ ਰਿਪੋਰਟ 20 ਜੁਲਾਈ 2009 ਤੋਂ ਅੱਧੇ ਸਫੇ ਦਾ ਪੂਰਾ ਲੇਖ ਪਟਿਆਲਾ ਦੇ ਤਾਂਤਿਰਕਾ ਦਾ ਕੰਮ ਕਰਨ ਦੇ ਤਰੀਕਿਆਂ, ਆਮ ਭੋਲੀ ਭਾਲੀ ਔਰਤਾਂ ਨੂੰ ਉਨ੍ਹਾਂ ਦੇ ਮਾਨਸਿਕ ਪ੍ਰੇਸਾਨੀਆਂ ਬਾਰੇ ਟੀ.ਵੀ ਚੈਨਲਾਂ, ਅਖਬਾਰਾਂ ਰਾਹੀਂ, ਵਿਗਿਆਪਨ ਦੇ ਕੇ ਲੁਭਾਉਣੇ ਢੰਗਾਂ ਰਾਹੀ ਆਪਣੇ ਵੱਲੋਂ ਆਕਰਸ਼ਿਤ ਕਰਕੇ ਤੇ ਉਨਾਂ ਦੀ ਆਰਥਿਕ, ਮਾਨਸਿਕ ਤੇ ਸਰੀਰਕ ਲੁੱਟ ਬਾਰੇ ਭਰੂਪੁਰ ਪੂਰਾ ਦਸ ਦਿਨ ਤਾਂਤਰਿਕਾ ਵਿਰੁਧ ਖ਼ਬਰਾਂ ਛਾਪ ਕੇ ਜਾਣਕਾਰੀ ਦਿੱਤੀ।

ਇਸ ਸਾਰੇ ਅਭਿਆਨ ਦਾ ਅਸਰ ਇਹ ਪਿਆ ਕਿ ਤਾਂਤਰਿਕਾਂ ਨੂੰ ਆਪਣੀਆਂ ਦੁਕਾਨਾਂ ਬੰਦ ਕਰਨ ਲਈ ਮਜਬੂਰ ਹੋਣਾ ਪਿਆ। □

**ਰਮਣੀਕ ਸਿੰਘ, ਪਟਿਆਲਾ: 94630-36107**



## ਸਪੇਰੇ ਲੀਹ ਤੇ ਆਏ - ਰਾਜਵੰਤ ਸਿੰਘ ਬਾਗੜੀਆਂ

ਤਰਨਤਾਰਨ ਦੇ ਨਜ਼ਦੀਕੀ ਪਿੰਡ ਬਾਗੜੀਆਂ ਵਿਖੇ ਤਿੰਨ ਸਪੇਰੇ (ਜੋਗੀ) ਇੱਕ ਜੀਪ 'ਚ ਸਵਾਰ ਹੋ ਕੇ ਸਪੀਕਰ ਰਾਹੀਂ ਇਹ ਪ੍ਰਚਾਰ ਕਰ ਰਹੇ ਸਨ ਕਿ ਉਨ੍ਹਾਂ ਕੋਲ ਗੁਰੂ ਨਾਨਕ ਦੇ ਵੇਲੇ ਦਾ ਇੱਕ ਅਜਿਹਾ ਸੱਪ ਹੈ ਜੋ ਰੂਪ ਬਦਲਦਾ ਹੈ। ਤੁਸੀਂ ਸਾਰੇ ਕਰਾਮਾਤ ਵੇਖਣ ਲਈ ਆਓ। ਸਾਡੇ ਕੋਲ ਹੋਰ ਵੀ ਕਾਫ਼ੀ ਸੱਪ ਹਨ ਜੋ ਇੱਕੋ ਸਾਹ ਮੱਝਾਂ ਦਾ ਦੁੱਧ ਡੀਕ ਲਾ ਕੇ ਪੀ ਜਾਂਦੇ ਹਨ। ਉਹ ਇਹ ਦਾਅਵਾ ਵੀ ਕਰ ਰਹੇ ਸਨ ਕਿ ਉਨ੍ਹਾਂ ਕੋਲ ਅੱਖਾਂ 'ਚ ਪਾਉਣ ਲਈ ਅਜਿਹੀ ਦਵਾਈ ਹੈ ਜਿਹੜੀ ਅੱਖ ਦੇ ਹਰੇਕ ਰੋਗ ਨੂੰ ਠੀਕ ਕਰਦੀ ਹੈ। ਉਨ੍ਹਾਂ ਦਾ ਪ੍ਰਚਾਰ ਸੁਣ ਕੇ ਸੈਂਕੜੇ ਪਿੰਡ ਵਾਸੀ ਇਕੱਤਰ ਹੋ ਗਏ। ਜਦ ਇਹ ਸੂਚਨਾ ਸੁਸਾਇਟੀ ਦੇ ਸਥਾਨਕ ਆਗੂ ਰਜਵੰਤ ਸਿੰਘ ਤੇ ਸੰਜੀਵ ਕੁਮਾਰ ਬਾਗੜੀਆਂ ਨੂੰ ਮਿਲੀ ਤਾਂ ਉਹ ਵੀ ਇਕੱਠ ਵਿੱਚ ਜਾ ਖੜ੍ਹੇ ਹੋਏ। ਉਨ੍ਹਾਂ ਸਪੇਰਿਆਂ ਨੂੰ ਚੁਣੌਤੀ ਦਿੰਦਿਆਂ ਨੇੜਲੀ ਦੁਕਾਨ ਤੋਂ ਦੁੱਧ ਲੈ ਕੇ ਸਪੇਰਿਆਂ ਦੇ ਸੱਪਾਂ ਸਾਹਮਣੇ ਰੱਖਿਆ ਤੇ ਆਖਿਆ ਕਿ ਜੇਕਰ ਇਹ ਸੱਪ ਥੋੜ੍ਹਾ ਦੁੱਧ ਵੀ ਪੀ ਲੈਣ ਤਾਂ ਉਨ੍ਹਾਂ ਨੂੰ ਸੁਸਾਇਟੀ ਵੱਲੋਂ ਇਨਾਮ ਦਿੱਤਾ ਜਾਵੇਗਾ। ਅਸੀਂ ਸਪੇਰਿਆਂ ਨੂੰ ਇਹ ਵੀ ਆਖਿਆ ਕਿ ਦੁਨੀਆਂ 'ਚ ਕੋਈ ਵੀ ਜਾਨਵਰ ਜਾਂ ਮਨੁੱਖ਼ ਆਪਣਾ ਰੂਪ ਨਹੀਂ ਬਦਲ ਸਕਦਾ। ਤੁਹਾਡੇ ਕੋਲ ਸੱਪਾਂ ਨਾਲ ਜੁੜੀ ਕਿਸੇ ਕਿਸਮ ਦੀ ਸ਼ਕਤੀ ਨਹੀਂ ਬਲਕਿ ਤੁਸੀਂ ਲੋਕਾਂ ਨੂੰ ਗੁੰਮਰਾਹ ਕਰ ਰਹੇ ਹੋ। ਸਪੇਰਿਆਂ ਨੂੰ ਕੋਈ ਜਵਾਬ ਨਾ ਆਇਆ ਤਾਂ ਉਨ੍ਹਾਂ ਪਿੰਡ ਦੀ ਸਰਪੰਚ ਬੀਬੀ ਸਰਬਜੀਤ ਕੌਰ, ਸਪੋਰਟਸ ਕਲੱਬ ਦੇ ਪ੍ਰਧਾਨ ਤਰਸੇਮ ਸਿੰਘ, ਮੈਂਬਰ ਲਖਵਿੰਦਰ ਸਿੰਘ, ਪੰਚ ਤਰਸੇਮ ਸਿੰਘ ਬਾਈ, ਸਾਬਕਾ ਪੰਚ ਅਮਰਜੀਤ ਸਿੰਘ, ਕੁਲਵਿੰਦਰ ਸਿੰਘ, ਚਰਨਜੀਤ ਸਿੰਘ ਚੰਨੀ, ਗੁਰਮੀਤ ਸਿੰਘ, ਕੁਲਦੀਪ ਸਿੰਘ, ਹਰਭਜਨ ਸਿੰਘ ਦੀ ਹਾਜ਼ਰੀ 'ਚ ਉਨ੍ਹਾਂ ਸਾਰੇ ਪਿੰਡ ਵਾਸੀਆਂ ਤੋਂ ਹੱਥ ਜੋੜ ਕੇ ਮੁਆਫ਼ੀ ਮੰਗੀ ਤੇ ਅੱਗੇ ਤੋਂ ਲੋਕਾਂ ਨੂੰ ਗੁੰਮਰਾਹ ਨਾ ਕਰਨ ਦਾ ਵਾਅਦਾ ਕੀਤਾ।

## ਪੁੱਛਾਂ ਦੇਣ ਵਾਲੀ ਹਾਰੀ - ਸੁਖਦੇਵ ਫ਼ਗਵਾੜਾ

ਸਾਡੇ ਕੋਲ ਪਿੰਡ ਮੰਡੇਰ (ਸ਼ਹੀਦ ਭਗਤ ਸਿੰਘ ਨਗਰ) ਦੀ ਪੁੱਛਾਂ ਦੇਣ ਵਾਲੀ ਬੀਬੀ ਦਾ ਕੇਸ ਆਇਆ। ਉਸ ਦੇ ਗੁਆਂਢੀ ਉਸ ਤੋਂ ਬਹੁਤ ਪ੍ਰੇਸ਼ਾਨ ਸਨ। ਉਹ ਕਈ ਵਾਰ ਆਪਸ ਵਿੱਚ ਲੜਾਈ ਝਗੜਾ ਵੀ ਕਰ ਚੁੱਕੇ ਸਨ। ਆਖ਼ਰਕਾਰ ਗੁਆਢੀਆਂ ਨੇ ਪਿੰਡ ਦੇ ਪੰਚ ਮੁਖਤਿਆਰ ਸਿੰਘ ਕੋਲ ਪਹੁੰਚ ਕੀਤੀ ਤੇ ਉਨ੍ਹਾਂ ਸੁਸਾਇਟੀ ਨਾਲ ਸੰਪਰਕ ਬਣਾਇਆ। ਅਸੀਂ ਬੀਬੀ ਨੂੰ ਚੁਣੌਤੀ ਦਿੰਦਾ ਇੱਕ ਪੱਤਰ ਉਸ ਪੰਚ ਨੂੰ ਦਿੱਤਾ ਤੇ ਪਿੰਡ ਵਿੱਚ ਇਕੱਠ ਕਰਨ ਦੀ ਮਿਤੀ ਦਾ ਦਿਨ ਵੀ ਤੈਅ ਕਰ ਲਿਆ। ਸੁਸਾਇਟੀ ਦਾ ਖ਼ਤ ਪਹੁੰਚਣ ਤੋਂ ਦੂਸਰੇ ਦਿਨ ਹੀ ਬੀਬੀ ਨੇ ਪੁੱਛਾਂ ਦੇਣ ਤੋਂ ਤੌਬਾ ਕਰ ਲਈ ਤੇ ਪੰਚ ਵੱਲੋਂ ਸੁਨੇਹਾ ਆ ਗਿਆ ਕਿ ਸਾਡਾ ਮਸਲਾ ਹੱਲ ਹੋ ਗਿਆ ਹੈ।

ਸ.ਫਾ 38 ਦੀ ਬਾਕੀ...

ਗਏ ਸਵਾਲਾਂ ਦੇ ਜਵਾਬ ਠੀਕ ਢੰਗ ਨਾਲ ਨਹੀਂ ਸੀ ਦਿੰਦੀ। ਕੁਝ ਲੁਕੋਂਦੀ ਜਾਪਦੀ ਸੀ। ਮੇਰੇ ਵੱਲੋਂ ਵਾਰ-ਵਾਰ ਵਿਸ਼ਵਾਸ ਦਿਵਾਉਣ ਦੇ ਬਾਵਜੂਦ ਵੀ ਉਹ ਕੋਈ ਰਸਤਾ ਨਹੀਂ ਸੀ ਫੜ੍ਹਾ ਰਹੀ। ਮਜਬੂਰੀ ਵੱਸ ਮੈਨੂੰ ਇਹ ਕਹਿਣਾ ਪਿਆ ਕਿ ਜੇਕਰ ਤੂੰ ਕੋਈ ਸਹਿਯੋਗ ਨਾ ਦਿੱਤਾ ਤਾਂ ਅਸੀਂ ਘਟਨਾਵਾਂ ਨਾਲ ਤੇਰੇ ਰਿਸ਼ਤੇ ਬਾਰੇ ਪਰਿਵਾਰ ਦੇ ਮੁਖੀ ਤੇ ਹੋਰ ਮੈਂਬਰਾਂ ਨੂੰ ਦੱਸਣ ਲਈ ਮਜਬੂਰ ਹੋਣਾ ਪਿਆ। ਉਹ ਕੁਝ ਡਰ ਗਈ ਤੇ ਮੁੜ ਮੈਥੋਂ ਕਿਸੇ ਹੋਰ ਕੋਲ ਗੱਲ ਨਾ ਕਰਨ ਦਾ ਵਿਸ਼ਵਾਸ ਲੈ ਕੇ ਕਹਿਣ ਲੱਗੀ,'ਮੇਰੀ ਸਾਡੇ ਇਸ ਪਰਿਵਾਰ ਦੀ ਨੇੜਲੀ ਵਿਧਵਾ ਔਰਤ ਪ੍ਰੀਤੋ ਨਾਲ ਨੇੜਲੀ ਸਾਂਝ ਹੈ, ਉਹ ਬਹੁਤ ਚੰਗੀ ਹੈ ਪਰ ਹਾਲਾਤਾਂ ਦੀ ਮਾਰੀ ਹੋਈ ਹੈ। ਉਸ ਦੀ ਇੱਕੋ ਇੱਕ ਕੁੜੀ ਨਰਸਿੰਗ ਦਾ ਕੋਰਸ ਕਰਦੀ ਸੀ, ਕੋਰਸ ਕਰਦਿਆਂ ਹੀ ਉਸ ਨੇ ਮਾਂ ਤੋਂ ਚੋਰੀਓਂ ਕਿਸੇ ਮੁੰਡੇ ਨਾਲ ਵਿਆਹ ਕਰਵਾ ਲਿਆ, ਮਾਂ ਕੋਲ ਜਿਹੜਾ ਵੀ ਪੈਸਾ ਟਕਾ ਹੁੰਦਾ, ਉਹ ਲੈ ਜਾਂਦੀ। ਮੁੰਡਾ ਮਾੜਾ ਨਿਕਲਿਆ ਤੇ ਮਹੀਨਾ ਭਰ ਕੁੜੀ ਨੂੰ ਆਪਣੇ ਮਾਪਿਆਂ ਤੋਂ ਦੂਰ ਉਸੇ ਸ਼ਹਿਰ 'ਚ ਰੱਖਣ ਉਪਰੰਤ ਜਵਾਬ ਦੇ ਗਿਆ। ਜਦ ਪ੍ਰੀਤੋ ਨੂੰ ਪਤਾ ਲੱਗਾ ਤਾਂ ਉਸ ਦੇ ਖ਼ਾਨਿਓਂ ਗਈਆਂ। ਉਹ ਕਰੇ ਤਾਂ ਕੀ ਕਰੇ, ਉਲਟਾ ਸਿਤਮ ਇਹ ਹੋਇਆ ਕਿ ਜਦ ਕੁੜੀ ਨੂੰ ਲੇਡੀ ਡਾਕਟਰ ਕੋਲ ਲੈ ਕੇ ਗਏ ਤਾਂ ਉਸ ਨੇ ਗੱਲ ਸੁਣਾ ਕੇ ਸਾਡੇ ਪੈਰਾਂ ਹੇਠੋਂ ਜ਼ਮੀਨ ਕੱਢ ਦਿੱਤੀ। ਸਖ਼ਤੀ ਦੇ ਚਲਦਿਆਂ ਉਸ ਨੇ ਲੱਖ ਰੁਪਏ ਦੀ ਮੰਗ ਕੀਤੀ। ਪੈਸੇ ਭਰਨਾ ਪ੍ਰੀਤੋ ਦੀ ਮਜਬੂਰੀ ਬਣ ਗਿਆ, ਫਿਰ ਪ੍ਰੀਤੋ ਦੀ ਇੱਜ਼ਤ ਨੂੰ ਬਚਾਉਣ ਲਈ ਮੈਨੂੰ ਇਹ ਸਭ ਕੁਝ ਕਰਨਾ ਪਿਆ। ਸਾਡੇ ਘਰ ਦੇ ਉਂਜ ਤਾਂ ਸਰਦੇ ਪੁੱਜਦੇ ਹਨ ਪ੍ਰੰਤੂ ਪੈਸੇ ਖਰਚਣ ਪੱਖੋਂ ਕੰਜੂਸ ਹਨ। ਮੈਂ ਪ੍ਰੀਤੋ ਤੇ ਉਸ ਦੀ ਕੁੜੀ ਦੀ ਜ਼ਿੰਦਗੀ ਨੂੰ ਬਚਾਉਣ ਲਈ ਘਰੋਂ ਪੈਸੇ ਚੁਰਾਉਣ ਦਾ 'ਗਲਤ' ਕੰਮ ਕੀਤਾ ਹੈ। ਤੁਸੀਂ ਚਾਹੋ ਤਾਂ ਮੈਨੂੰ ਸਜ਼ਾ ਵੀ ਦਿਵਾ ਸਕਦੇ ਹੋ ਪਰ ਮੈਂ ਆਪਣੇ ਵੱਲੋਂ ਕੁਝ ਵੀ ਬੁਰਾ ਨਹੀਂ ਕੀਤਾ। ਨਾ ਹੀ ਮੇਰੀ ਭਾਵਨਾ ਮਾੜੀ ਸੀ। ਮੇਰੇ ਯਤਨਾਂ ਨਾਲ ਪ੍ਰੀਤੋ ਤੇ ਉਸ ਦੀ ਕੁੜੀ ਦੀ ਇੱਜ਼ਤ ਰਹਿ ਗਈ ਹੈ। ਮੈਂ ਲੋੜ ਤੇ ਮਜਬੂਰੀ ਵਸ ਹੀ ਅਜਿਹਾ ਕੀਤਾ ਹੈ। ਅੱਗੇ ਤੋਂ ਅਜਿਹਾ ਕੁਝ ਵੀ ਨਹੀਂ ਕਰਾਂਗੀ ਜਿਸ ਨਾਲ ਪਰਿਵਾਰ ਨੂੰ ਕਿਸੇ ਕਿਸਮ ਦਾ ਨੁਕਸਾਨ ਉਠਾਉਣਾ ਪਵੇ।' ਪੋਤ ਨੂੰਹ ਨੇ ਇਹ ਸਾਰੀ ਗੱਲਬਾਤ ਸਹਿਜ ਅਵਸਥਾ ਵਿੱਚ ਦੱਸੀ। ਮੈਂ ਉਸ ਦੀ ਹਮਦਰਦੀ ਤੇ ਕੀਤੀਆਂ ਘਟਨਾਵਾਂ ਉੱਪਰ ਹੈਰਾਨ ਹੋ ਰਿਹਾ ਸਾਂ। ਉਹ ਮੇਰੇ ਸਾਹਵੇਂ ਤੌਬਾ ਕਰ ਰਹੀ ਸੀ ਕਿ ਉਸ ਨਾਲ ਕੀਤੇ ਵਾਅਦੇ ਅਨੁਸਾਰ ਇਹ ਗੱਲ ਕਿਸੇ ਹੋਰ ਕੋਲ ਨਹੀਂ ਜਾਣੀ ਚਾਹੀਦੀ। ਸਾਡੀ ਫੇਰੀ ਤੋਂ ਬਾਅਦ ਉਨ੍ਹਾਂ ਦੇ ਘਰ ਮੁੜ ਕੋਈ ਘਟਨਾ ਨਹੀਂ ਵਾਪਰੀ। ਮੈਂ ਅਕਸਰ ਹੀ ਸੋਚਦਾ ਹਾਂ ਕਿ ਰਹੱਸਮਈ ਘਟਨਾਵਾਂ ਨੂੰ ਮੁਕੰਮਲ ਰੂਪ ਵਿੱਚ ਰੋਕਣ ਲਈ ਸਾਨੂੰ ਬਹੁਤ ਕੁਝ ਬਦਲਣਾ ਪਵੇਗਾ। □ 98143-37522

# ਆਤਮਾ ਦਾ ਭੇਦ



ਭੋਲਾ ਨੰਬਰਦਾਰ

ਸਾਡੀ ਸੰਸਥਾ 'ਚ ਇਹ ਗੱਲ ਬੜੀ ਫ਼ਿਕਰਮੰਦੀ ਨਾਲ ਕੀਤੀ ਜਾਂਦੀ ਸੀ ਕਿ ਰਾਤ ਨੂੰ ਅਵਾਜ਼ਾਂ ਆਉਂਦੀਆਂ ਹਨ, ਜਿਵੇਂ ਕੰਧ ਨਾਲ ਕੋਈ ਹਥੌੜੀ ਮਾਰ ਰਿਹਾ ਹੋਵੇ ਜੋ ਕਈ ਵਾਰੀ ਰਾਤ ਨੂੰ ਸੁੱਤਿਆਂ ਨੂੰ ਜਗਾ ਦਿੰਦੀ। ਆਵਾਜ਼ ਸਿਰਫ ਰਾਤ ਨੂੰ ਕਈ ਵਾਰ ਦੋ ਵਜੇ ਜਾਂ ਕਈ ਵਾਰ ਚਾਰ ਵਜੇ ਆਉਂਦੀ ਸੀ। ਕਈ ਵਾਰ ਕਈ-ਕਈ ਦਿਨ ਲਗਾਤਾਰ ਆਵਾਜ਼ ਆਉਂਦੀ ਕਦੇ ਨਾ ਵੀ ਆਉਂਦੀ। ਇੱਕ ਨਿਪਾਲੀ ਮੁੰਡਾ ਜੋ ਇਸ ਥਾਂ ਤੋਂ ਤੰਗ ਆ ਕੇ ਇਹ ਥਾਂ ਛੱਡ ਗਿਆ ਸੀ,ਦੇ ਕਹਿਣ ਮੁਤਾਬਿਕ ਕਿ ਰਾਤ ਨੂੰ ਬਾਰਾਂ ਵਜੇ ਤੋਂ ਬਾਅਦ ਕਈ ਵਾਰੀ ਪੌੜੀਆਂ ਵਿੱਚ ਕਿਸੇ ਦੇ ਤੁਰਨ ਦੀ ਆਵਾਜ਼ ਆਉਂਦੀ ਏ ਪਰ ਵੇਖਣ 'ਤੇ ਕੁਝ ਵੀ ਨਹੀਂ ਹੁੰਦਾ। ਦੂਜੇ ਮੁੰਡੇ ਦੇ ਕਹਿਣ ਮੁਤਾਬਿਕ ਕਿ ਇੱਥੇ ਇਕ ਮਜਦੂਰ ਜੋ ਤੀਜੀ ਮੰਜਿਲ ਉੱਪਰ ਖੱਡਾ ਪੁੱਟ ਰਿਹਾ ਸੀ,ਦੀ ਉੱਪਰੋਂ ਡਿੱਗਣ ਕਾਰਨ ਹੋ ਗਈ ਸੀ। ਇਹ ਉਸ ਮਜਦੂਰ ਦੀ ਆਤਮਾ ਹੀ ਹੈ ਜੋ ਰਾਤ ਨੂੰ ਖੱਡਾ ਪੁੱਟਦੀ ਹੈ। ਇਹ ਗੱਲ ਮੈਡੀਟੈਕ ਇਨਸਟੀਚਿਊਟ ਦੀ ਹੈ ਜਿੱਥੇ ਮੈਂ ਸਕਿਊਰਟੀ ਗਾਰਡ ਦੀ ਨੌਕਰੀ ਕਰ ਰਿਹਾ ਹਾਂ। ਪਰ ਇਸ ਥਾਂ ਮੇਰੀ ਡਿਊਟੀ ਸਿਰਫ ਦਿਨ ਦੀ ਸੀ। ਮੈਂ ਕਈ ਦਿਨ ਉਹਨਾਂ ਦੀਆਂ ਅਫਵਾਹਾਂ ਭਰੀਆਂ ਗੱਲਾਂ ਸੁਣਦਾ ਰਿਹਾ।ਆਖਰ ਮੈਂ ਜਾਂਚ ਕਰਨ ਦੀ ਜਿੰਮੇਵਾਰੀ ਆਪਣੇ ਸਿਰ ਲੈ ਲਈ ਅਤੇ ਸਾਡੇ ਸੁਪਰਵਾਈਜਰ ਨੂੰ ਸਾਰੀ ਗੱਲ ਦੱਸ ਕੇ ਉੱਥੇ ਰਾਤ ਨੂੰ ਰਹਿਣ ਦੀ ਮਨਜ਼ੂਰੀ ਲੈ ਲਈ।

ਜਦੋਂ ਮੈਂ ਪਹਿਲੀ ਰਾਤ ਉੱਥੇ ਲਗਾਈ ਮੈਂ ਸਾਰੀ ਰਾਤ ਜਾਗਦਾ ਰਿਹਾ ਪਰ ਕੋਈ ਆਵਾਜ਼ ਨਹੀਂ ਆਈ। ਦੂਜੀ ਰਾਤ ਜਦੋਂ ਮੈਂ ਗੂੜੀ ਨੀਂਦ ਸੁੱਤਾ ਸੀ ਤਾਂ ਟੱਕ-ਟੱਕ ਦੀ ਆਵਾਜ਼ ਕੰਨਾਂ ਵਿਚ ਪਈ ਜਿਸ ਨੇ ਮੈਨੂੰ ਜਗਾ ਦਿੱਤਾ। ਅਵਾਜ਼ ਇਸ ਤਰ੍ਹਾਂ ਦੀ ਸੀ ਜਿਵੇਂ ਕੋਈ ਕੰਧ ਭੰਨ ਰਿਹਾ ਹੋਵੇ। ਮੈਂ ਟਾਰਚ ਚੁੱਕੀ ਤੇ ਉੱਪਰ ਗਿਆ ਤਾਂ ਅਵਾਜ਼ ਬਿਲਕੁਲ ਬੰਦ ਸੀ।ਜਿੱਥੋਂ ਅਵਾਜ਼ ਆਉਂਦੀ ਸੀ, ਉੱਥੇ ਕੋਈ ਚੜ੍ਹ ਵੀ ਨਹੀਂ ਸਕਦਾ ਸੀ।ਇਸ ਨੂੰ ਮੈਂ ਕਿਸੇ ਦੀ ਸ਼ਰਾਰਤ ਵੀ ਨਹੀਂ ਕਹਿ ਸਕਦਾ ਸੀ। ਉਸ ਤੋਂ ਬਾਅਦ ਇਕ ਹਫਤਾ ਕੋਈ ਆਵਾਜ਼ ਨਹੀਂ ਆਈ। ਮੈਂ ਸੁੱਖ ਦੀ ਨੀਂਦ ਸਾਉਣਾ ਸ਼ੁਰੂ ਕੀਤਾ ਪਰ ਇਕ ਰਾਤ ਆਵਾਜ਼ ਦੋ ਕੁ ਮਿੰਟ ਆ ਕੇ ਬੰਦ ਹੋ ਗਈ। ਅਗਲੇ ਦਿਨ ਮੈਂ ਪ੍ਰਧਾਨ ਹਰਭਜਨ ਜੀ ਨਾਲ ਗੱਲ ਕੀਤੀ ਤਾਂ ਉਹਨਾਂ ਮੈਨੂੰ ਹੱਲਾਸ਼ੇਰੀ ਦੇ ਕੇ ਕਿਹਾ ਕਿ ਤੂੰ ਕੁਝ ਦਿਨ ਹੋਰ ਕੋਸ਼ਿਸ਼ ਕਰ ਜੇ ਕੋਈ ਹੱਲ ਨਾ ਨਿੱਕਲਿਆ ਤਾਂ ਕੋਈ ਵੱਡੀ ਗੱਲ ਨਹੀਂ ਅਸੀਂ ਤੇਰੇ ਨਾਲ ਆਂ,ਕੋਈ ਨਾ ਕੋਈ ਹੱਲ ਜਰੂਰ ਕੱਢ ਲਵਾਂਗੇ।

ਕੁਝ ਦਿਨ ਸ਼ਾਂਤਮਈ ਬੀਤ ਗਏ ਤੇ ਫਿਰ ਅਚਾਨਕ ਇਕ ਦਿਨ ਰਾਤ ਨੂੰ ਕਰੀਬ ਨੌਂ ਕੁ ਵਜੇ ਹਨੇਰੀ ਚੱਲ ਪਈ। ਇਸ ਹਨੇਰੀ ਨੇ ਹੀ ਮੇਰੀ ਜਾਂਚ- ਪੜਤਾਲ ਵਿਚ ਸਹਾਇਤਾ ਕੀਤੀ। ਆਵਾਜ਼ ਸ਼ੁਰੂ ਹੋ ਗਈ ਸੀ ਤੇ ਜਦੋਂ ਮੈਂ ਟਾਰਚ ਲੇ ਕੇ ਉੱਪਰ ਗਿਆ ਤਾਂ ਸਾਰਾ ਭੇਤ ਖੁੱਲ ਗਿਆ। ਉੱਪਰ ਜਾਣ ਵਾਲਾ ਦਰਵਾਜਾ ਜੋਰ-ਜ਼ੋਰ ਦੀ ਖੜਕ ਰਿਹਾ ਸੀ। ਕਾਰਨ ਇਹ ਸੀ ਕਿ ਸਭ ਤੋਂ ਉੱਪਰਲੀ ਮੰਜ਼ਿਲ 'ਤੇ ਕਬਾੜ ਸੁੱਟਣ ਲਈ ਸਟੋਰ ਬਣਾਇਆ ਹੋਇਆ ਹੈ। ਇਸ ਨੂੰ ਲੋਹੇ ਦੀ ਚੁਗਾਠ ਤੇ ਲੋਹੇ ਦਾ ਦਰਵਾਜਾ ਲੱਗਾ ਹੋਇਆ ਹੈ ਪਰ ਜੋ ਦਰਵਾਜੇ ਨੂੰ ਹੁੱਕ ਲੱਗੀ,ਉਸ ਨੂੰ ਕੰਧ ਵਿਚ ਲਗਾਉਣ ਲਈ ਕੱਢੀ ਗਲ਼ੀ ਕਾਫੀ ਖੁੱਲੀ ਹੈ ਜਿਸ ਕਾਰਨ ਦਰਵਾਜਾ ਖੜਕਦਾ ਸੀ। ਪਰ ਇਸ ਦਾ ਜਿਆਦਾ ਸੰਬੰਧ ਸਿਰਫ ਪੱਛਮ ਵੱਲੋਂ ਵਗਦੀ ਹਵਾ ਨਾਲ਼ ਹੀ ਸੀ ਕਿਉਂਕਿ ਤਿੰਨ ਪਾਸਿਉਂ ਕੰਧ ਹੋਣ ਕਰਕੇ ਪੱਛਮ ਵਾਲਾ ਪਾਸਾ ਕੁਝ ਖੁੱਲਾ ਸੀ। ਜਦੋਂ ਕਦੇ ਤੇਜ਼ ਹਵਾ ਦਾ ਬੁੱਲ੍ਹਾ ਤੰਗ ਥਾਂ ਵਿਚੋਂ ਲੰਘਦਾ ਤਾਂ ਆਵਾਜ਼ ਆ ਜਾਂਦੀ। ਕਈ ਵਾਰੀ ਤੇਜ਼ ਹਵਾ ਆਉਣ 'ਤੇ ਆਵਾਜ਼ ਹੇਠਲੀ ਮੰਜ਼ਿਲ ਤੱਕ ਆਉਂਦੀ ਪਰ ਦਿਨ ਵੇਲੇ ਇਸ ਦਾ ਪਤਾ ਨਾ ਲੱਗਦਾ ਸਗੋਂ ਰਾਤ ਨੂੰ ਸ਼ਾਂਤ ਮਾਹੌਲ ਹੋਣ ਕਰਕੇ ਆਵਾਜ਼ ਸੁਣਦੀ। ਹਵਾ ਰੁਕਣ 'ਤੇ ਇਹ ਆਵਾਜ ਰੁਕ ਜਾਂਦੀ। ਮੈਂ ਉਸ ਖੁੱਲੀ ਥਾਂ ਵਿੱਚ ਲੱਕੜ ਦਾ ਛੋਟਾ ਟੁਕੜਾ ਫਸਾ ਕੇ ਆਵਾਜ਼ ਨੂੰ ਬੰਦ ਕਰ ਦਿੱਤਾ ਅਤੇ ਅਗਲੇ ਦਿਨ ਮੈਂ ਨਾਲ ਦੇ ਸਾਰੇ ਮੁੰਡਿਆਂ ਨੂੰ ਦੱਸ ਦਿੱਤਾ ਕਿ ਆਵਾਜ਼ ਕਰਦੀ ਆਤਮਾ ਦਾ ਕੀ ਰਾਜ਼ ਸੀ। ਪੌੜੀਆਂ ਵਿੱਚ ਤੁਰਨ ਦੀ ਗੱਲ ਸਿਰਫ ਮਨ ਦਾ ਹੀ ਵਹਿਮ ਸੀ। ਹੁਣ ਛੇ ਮਹੀਨੇ ਮੈਨੂੰ ਇਥੇ ਰਹਿੰਦੇ ਨੂੰ ਹੋ ਗਏ ਹਨ, ਮਾਹੌਲ ਸ਼ਾਂਤਮਈ ਹੈ। ਇਥੇ ਰਹਿਣ ਤੋਂ ਜੋ ਮੁੰਡੇ ਡਰਦੇ ਸਨ, ਉਹ ਅੱਜ ਤਰਕਸ਼ੀਲ ਲਹਿਰ ਨਾਲ ਜੁੜ ਗਏ ਹਨ। **ਦਿਆਲਪੁਰਾ, 92176-01266**

ਸਫ਼ਾ 40 ਦੀ ਬਾਕੀ...

ਸੀ ਕਿ ਜੇਕਰ ਤੁਸੀਂ ਇਹ ਮਸਲਾ ਪਹਿਲਾਂ ਹੀ ਆਪਣੇ ਹੱਥ ਲਿਆ ਹੁੰਦਾ ਤਾਂ ਗੱਲ ਇੱਥੋਂ ਤੱਕ ਨਾ ਪਹੁੰਚਦੀ। ਨੀਨਾ ਦਾ ਪਤੀ ਅੱਜ ਤੱਕ ਆਪਣੇ ਕੀਤੇ ਵਾਅਦੇ ਤੇ ਕਾਇਮ ਹੈ ਤੇ ਘਰ ਪਰਿਵਾਰ ਚਲਾਉਣ ਦੀ ਆਪਣੀ ਜ਼ਿੰਮੇਵਾਰੀ ਨੂੰ ਬਾਖੂਬੀ ਨਿਭਾ ਰਿਹਾ ਹੈ। ਇਸ ਤਰ੍ਹਾਂ ਤਰਕਸ਼ੀਲਾਂ ਦੇ ਯਤਨਾਂ ਨਾਲ ਉੱਜੜਿਆ ਹੋਇਆ ਘਰ ਮੁੜ ਰੰਗੀਂ ਵਸ ਰਿਹਾ ਹੈ। □

**ਲਖਵਿੰਦਰ ਸ਼ਰੀਂਹ ਵਾਲਾ: 98148-19981**



# ਮੈਂ ਤਰਕਸ਼ੀਲ ਕਿਵੇਂ ਬਣਿਆ



ਪ੍ਰੀਤਮ ਕੁਮਾਰ

ਮੇਰਾ ਜਨਮ ਇੱਕ ਧਾਰਮਿਕ ਮਾਹੌਲ ਵਾਲੇ ਪਰਿਵਾਰ ਵਿੱਚ ਹੋਇਆ ਜਿੱਥੇ ਅਗਿਆਨਤਾ ਤੇ ਅਨਪੜ੍ਹਤਾ ਦਾ ਬੋਲਬਾਲਾ ਹੋਣ ਕਰਕੇ ਕਦਮ-ਕਦਮ ਤੇ ਅੰਧਵਿਸ਼ਵਾਸਾਂ ਨੂੰ ਮੰਨਿਆ ਜਾਂਦਾ ਸੀ। ਸਾਡੇ ਪਰਿਵਾਰ 'ਚ ਮੜ੍ਹੀਆਂ-ਮਸਾਣਾਂ ਦੀ ਪੂਜਾ ਆਮ ਗੱਲ ਸੀ। ਘਰ ਦੀ ਸੁਖ ਸ਼ਾਂਤੀ ਲਈ ਜਗਰਾਤੇ ਕਰਵਾਉਣਾ ਸਾਡਾ ਕਰਮ ਸੀ। ਸਾਰੇ ਧਰਮਾਂ ਨੂੰ ਮੰਨਣਾ ਤੇ ਜਠੇਰਿਆਂ ਦੀ ਪੂਜਾ ਕਰਨਾ ਪਰਿਵਾਰ ਨੇ ਅਪਣਾਇਆ ਹੋਇਆ ਸੀ। ਮਾਹੌਲ ਦਾ ਅਸਰ ਮੇਰੇ ਤੇ ਵੀ ਹੋਣਾ ਕੁਦਰਤੀ ਸੀ। ਮੈਂ ਵੀ ਮਾਹੌਲ ਅਨੁਸਾਰ ਆਪਣੇ ਪਰਿਵਾਰ ਦੀ ਸੋਚ ਅਨੁਸਾਰ ਸਭ ਕੁਝ ਕਰਦਾ ਰਿਹਾ। ਮੇਰਾ ਇੱਕ ਨੇੜਲਾ ਮਿੱਤਰ ਈਸਾਈ ਧਰਮ ਵਿੱਚ ਵਿਸ਼ਵਾਸ ਰੱਖਦਾ ਸੀ। ਉਸ ਦੇ ਮੇਲ ਜੋਲ ਨਾਲ ਮੇਰੇ ਤੇ ਉਸ ਦਾ ਅਸਰ ਵੀ ਪਿਆ।

ਸਕੂਲ 'ਚ ਪੜ੍ਹਦਿਆਂ ਸਾਡੇ ਗਿਆਨੀ ਅਧਿਆਪਕ ਦੀ ਪ੍ਰੇਰਨਾ ਨਾਲ ਮੈਨੂੰ 'ਜਪੁਜੀ ਸਾਹਿਬ' ਪੜ੍ਹਨ ਦੀ ਆਦਤ ਪੈ ਗਈ। ਕਾਫ਼ੀ ਸਮਾਂ ਮੈਂ ਇਹ ਪਾਠ ਕਰਦਾ ਰਿਹਾ ਪਰ ਜ਼ਿੰਦਗੀ 'ਚ ਸਾਰੇ ਦਿਨ ਇੱਕੋ ਜਿਹੇ ਨਹੀਂ ਰਹਿੰਦੇ। ਹਰੇਕ ਮਨੁੱਖ ਦੀ ਜ਼ਿੰਦਗੀ 'ਚ ਕੋਈ ਨਾ ਕੋਈ ਮੋੜ ਅਜਿਹਾ ਆਉਂਦਾ ਹੈ ਜਿਹੜਾ ਉਸ ਦੇ ਤੌਰ ਤਰੀਕਿਆਂ ਨੂੰ ਬਦਲ ਕੇ ਉਸ ਨੂੰ ਨਵੇਂ ਰਾਹ ਵੱਲ ਤੋਰਦਾ ਹੈ। ਅਜਿਹਾ ਹੀ ਕੁਝ ਮੇਰੇ ਨਾਲ ਵਾਪਰਿਆ। ਜਦ ਮੈਂ ਅਧਿਆਪਕ ਬਣਿਆ ਤਾਂ ਸਕੂਲ ਜਾਣ ਕਰਕੇ ਮੇਰਾ ਵਾਹ ਵਾਸਤਾ ਬੱਚਿਆਂ, ਅਖਬਾਰਾਂ ਤੇ ਪੁਸਤਕਾਂ ਨਾਲ ਪੈ ਗਿਆ। ਜਦ ਵਿਅਕਤੀ ਦਾ ਵਾਹ ਗਿਆਨ ਨਾਲ ਪੈਂਦਾ ਹੈ ਤਾਂ ਨਿਸਚੇ ਹੀ ਉਸ ਦੀ ਸੋਚ ਤਬਦੀਲ ਹੁੰਦੀ ਹੈ। ਮੇਰੀ ਪੜ੍ਹਨ 'ਚ ਰੁਚੀ ਵਧਦੀ ਰਹੀ। ਅਚਾਨਕ ਮੇਰਾ ਮੇਲ ਤਰਕਸ਼ੀਲ ਮੈਂਬਰ ਇੰਦਰਜੀਤ ਨਾਲ ਹੋਇਆ। ਉਸ ਤੋਂ ਮੈਨੂੰ ਤਰਕਸ਼ੀਲ ਸਾਹਿਤ ਪੜ੍ਹਨ ਦੀ ਚੇਟਕ ਲੱਗੀ। ਮੈਂ ਜਿਵੇਂ-ਜਿਵੇਂ ਇਹ ਸਾਹਿਤ ਪੜ੍ਹਦਾ ਗਿਆ, ਮੇਰੇ ਮਨ 'ਚ ਪਏ ਅਨੇਕਾਂ ਭਰਮ ਭੁਲੇਖੇ ਦੂਰ ਹੁੰਦੇ ਗਏ। ਤਰਕਸ਼ੀਲ ਸਾਹਿਤ ਪੜ੍ਹਨ ਕਰਕੇ ਮੈਂ ਸਾਰੀ ਅਸਲੀਅਤ ਜਾਣ ਗਿਆ। ਹਰ ਤਰ੍ਹਾਂ ਦੀਆਂ ਕਲਪਿਤ ਕਥਾਵਾਂ ਤੇ ਗੈਬੀ ਸ਼ਕਤੀ ਤੋਂ ਮੇਰਾ ਵਿਸ਼ਵਾਸ ਉੱਠ ਗਿਆ। ਮੈਂ ਆਪਣੇ ਨਿੱਤ ਰੋਜ਼ ਦੇ ਕਰਮ, ਪੂਜਾ ਪਾਠ ਤੋਂ ਕੰਨੀ ਕਤਰਾਉਣ ਲੱਗਾ ਤੇ ਇੱਕ ਦਿਨ ਅਜਿਹਾ ਵੀ ਆਇਆ ਕਿ ਮੈਂ ਪੂਜਾ ਪਾਠ ਕਰਨਾ ਮੁਕੰਮਲ ਰੂਪ ਵਿੱਚ ਬੰਦ ਕਰ ਦਿੱਤਾ। ਇਹ ਅਮਲ ਕਾਫ਼ੀ ਸਮਾਂ ਚਲਦਾ ਰਿਹਾ। ਮੈਂ ਮਹਿਸੂਸ ਕੀਤਾ ਕਿ ਪੂਜਾ ਪਾਠ ਛੱਡਣ ਨਾਲ ਮੇਰੇ ਜੀਵਨ 'ਚ ਕੋਈ ਫ਼ਰਕ ਨਹੀਂ ਪਿਆ ਸਗੋਂ ਆਤਮ ਵਿਸ਼ਵਾਸ ਵਧਣ ਕਰਕੇ ਮੈਂ ਹੋਰ ਵੀ ਚੰਗੇ ਢੰਗ ਨਾਲ ਜ਼ਿੰਦਗੀ ਬਿਤਾਉਣ ਲੱਗਾ।

ਇਸੇ ਦੌਰਾਨ ਮੇਰਾ ਮੇਲ ਰੋਪੜ ਇਲਾਕੇ ਦੇ ਤਰਕਸ਼ੀਲ ਕਾਰਕੁੰਨ ਅਜੀਤ ਪ੍ਰਦੇਸੀ ਨਾਲ ਹੋਇਆ। ਇੱਕ ਨਹੀਂ, ਮੈਂ ਉਨ੍ਹਾਂ ਨਾਲ ਕਈ ਮੁਲਾਕਾਤਾਂ ਕੀਤੀਆਂ। ਹਰ ਮੁਲਾਕਾਤ 'ਚੋਂ ਮੈਨੂੰ ਨਵਾਂ ਕੁਝ ਸਿੱਖਣ ਨੂੰ ਮਿਲਿਆ। ਮੇਰੀ ਜ਼ਿੰਦਗੀ ਤੇ ਨਜ਼ਰੀਆ ਤਰਕਸ਼ੀਲਤਾ ਨਾਲ ਭਰਨ ਲੱਗਾ। ਮੇਰਾ ਉਤਸ਼ਾਹ ਹੋਰ ਵਧਿਆ। ਮੈਂ ਆਪਣੇ ਇਲਾਕੇ ਦੇ ਤਰਕਸ਼ੀਲ ਪ੍ਰੋਗਰਾਮਾਂ 'ਚ ਸ਼ਮੂਲੀਅਤ ਕਰਨ ਲੱਗ ਪਿਆ। ਮੈਨੂੰ ਜ਼ਿੰਦਗੀ ਪ੍ਰਤੀ ਵੱਖਰੀ ਪਹੁੰਚ ਦਾ ਅਹਿਸਾਸ ਹੋਇਆ।

ਤਰਕਸ਼ੀਲ ਵਿਚਾਰਾਂ ਨਾਲ ਜੁੜ ਕੇ ਮੈਂ ਆਪਣੀ ਜੀਵਨ ਜਾਂਚ ਬਦਲੀ, ਜਿਸ 'ਚ ਮੈਨੂੰ ਨਿਵੇਕਲਾ ਆਨੰਦ ਤੇ ਖ਼ੁਸ਼ੀ ਮਿਲੀ। ਜ਼ਿੰਦਗੀ ਦੇ ਤਜਰਬੇ ਤੇ ਵਿਗਿਆਨਕ ਵਿਚਾਰਧਾਰਾ ਵਾਲਾ ਸਾਹਿਤ ਪੜ੍ਹਦਿਆਂ ਮੇਰੀ ਸੋਚ ਹੋਰ ਪ੍ਰੌੜ ਹੋਈ। ਮੈਂ ਰੋਪੜ ਇਕਾਈ ਦਾ ਮੈਂਬਰ ਬਣਨ ਲਈ ਤਰਕਸ਼ੀਲ ਆਗੂਆਂ ਨਾਲ ਮੇਲ ਜੋਲ ਵਧਾਇਆ। ਸੁਸਾਇਟੀ ਦੇ ਮੈਂਬਰ ਲਈ ਨਿਯਮਤ ਪ੍ਰਣ ਪੱਤਰ ਪੜ੍ਹ ਕੇ ਮੈਨੂੰ ਬਹੁਤ ਖੁਸ਼ੀ ਹੋਈ। ਮੈਂ ਸੁਸਾਇਟੀ ਦਾ ਮੈਂਬਰ ਬਣਿਆ। ਕੁਝ ਸਮੇਂ ਬਾਅਦ ਹੀ ਮੈਨੂੰ ਰੋਪੜ ਇਕਾਈ ਦੇ ਮੀਡੀਆ ਵਿਭਾਗ ਦੀ ਜ਼ਿੰਮੇਵਾਰੀ ਦਾ ਕੰਮ ਸੌਂਪਿਆ ਗਿਆ। ਜਿਸ ਨੂੰ ਮੈਂ ਆਪਣੇ ਵਿਤ ਤੋਂ ਵਧ ਕੇ ਜ਼ਿੰਮੇਵਾਰੀ ਨਾਲ ਨਿਭਾਇਆ। ਅੱਜ-ਕੱਲ੍ਹ ਮੈਂ ਇਸ ਇਕਾਈ ਦੇ ਵਿਤ ਵਿਭਾਗ ਦਾ ਮੁਖ਼ੀ ਹਾਂ। ਮੈਨੂੰ ਆਪਣੇ ਤਰਕਸ਼ੀਲ ਹੋਣ ਤੇ ਫ਼ਖ਼ਰ ਹੈ। ਮੇਰੀ ਜ਼ਿੰਦਗੀ ਦਾ ਇਹੋ ਆਦਰਸ਼ ਹੈ ਕਿ ਮੈਂ ਵੱਧ ਤੋਂ ਵੱਧ ਲੋਕਾਂ ਨੂੰ ਵਿਗਿਆਨਕ ਸੋਚ ਦੇ ਲੜ ਲਾਵਾਂ ਤੇ ਸਮਾਜ ਨੂੰ ਚੰਗਾ ਬਣਾਉਣ ਲਈ ਆਪਣੇ ਵੱਲੋਂ ਤਨਦੇਹੀ ਨਾਲ ਕੰਮ ਕਰਾਂ।

□ 01881-324857

## ਸ਼ੋਕ ਮਤਾ

ਡਾ. ਸ਼ਿਆਮ ਸੁੰਦਰ ਦੀਪਤੀ ਦੇ ਵੱਡੇ ਭਾਈ ਸ਼੍ਰੀ ਰਮੇਸ਼ ਅਬੋਹਰ ਅਤੇ ਮਾਝਾ ਜੋਨ ਦੇ ਤਰਕਸ਼ੀਲ ਆਗੂ ਮੁਖਵਿੰਦਰ ਸਿੰਘ ਚੋਹਲਾ ਦੀ ਮਾਤਾ ਸ਼੍ਰੀਮਤੀ ਪ੍ਰੀਤਮ ਕੌਰ ਦੀ ਮੌਤ ਤੇ ਪਰਿਵਾਰਾਂ ਦੇ ਗਮ 'ਚ ਸ਼ਰੀਕ ਹੁੰਦੇ ਹਾਂ।

...ਅਦਾਰਾ

## ਖ਼ਬਰ ਹੈ ਕਿ

**ਵੈਸ਼ਨੂੰ ਦੇਵੀ ਜਾ ਰਹੀ ਬੱਸ ਪਲਟੀ, 12 ਸ਼ਰਧਾਲੂ ਫੱਟੜ**

**ਗੁਰਦਾਸਪੁਰ, 9 ਜੁਲਾਈ: ਪੱਤਰ ਪ੍ਰੇਰਕ:** ਬੀਤੀ ਦੇਰ ਰਾਤ ਗੁਰਦਾਸਪੁਰ-ਪਠਾਨਕੋਟ ਜਰਨੈਲੀ ਸੜਕ 'ਤੇ ਪੈਂਦੇ ਕਸਬਾ ਪਰਮਾਨੰਦ ਦੇ ਇੱਛਾਧਾਰੀ ਨਾਗ ਦੇਵਤਾ ਮੰਦਰ ਅਤੇ ਕਾਹਨਵਾਂ ਨੇੜੇ ਵੈਸ਼ਨੂੰ ਮਾਂ ਦੇ ਦਰਸ਼ਨਾਂ ਲਈ ਜੰਮੂ-ਕੱਟਣਾ ਜਾ ਰਹੀ ਤੇਜ਼ ਰਫ਼ਤਾਰ ਬੱਸ ਦੇ ਬੇਕਾਬੂ ਹੋ ਕੇ ਅਚਾਨਕ ਉਲਟ ਜਾਣ ਕਾਰਨ ਉਸ ਵਿੱਚ ਸਵਾਰ ਦਰਜਨ ਸ਼ਰਧਾਲੂ ਗੰਭੀਰ ਫੱਟੜ ਹੋ ਗਏ। ਸਾਰੇ ਫੱਟੜਾਂ ਨੂੰ ਇਲਾਜ ਲਈ ਸਿਵਲ ਹਸਪਤਾਲ ਦਾਖਲ ਕਰਵਾਇਆ ਗਿਆ ਹੈ। ਦੱਸਿਆ ਜਾ ਰਿਹਾ ਹੈ ਕਿ ਹਾਦਸਾ ਸੜਕ ਵਿਚਾਲੇ ਤੁਰੇ ਜਾਂਦੇ ਇੱਕ ਸ਼ਰਾਬੀ ਨੂੰ ਬਚਾਉਂਦੇ ਹੋਏ ਵਾਪਰਿਆ।

ਪ੍ਰਾਪਤ ਜਾਣਕਾਰੀ ਅਨੁਸਾਰ ਸ਼ਰਧਾਲੂਆਂ ਦੀ ਭਰੀ ਪ੍ਰਾਈਵੇਟ ਕੰਪਨੀ ਦੀ ਬੱਸ ਉਦੈਪੁਰ (ਰਾਜਸਥਾਨ) ਤੋਂ ਸ਼ਰਧਾਲੂਆਂ ਨੂੰ ਲੈ ਕੇ ਵੈਸ਼ਨੂੰ ਦੇਵੀ ਮਾਤਾ ਦੇ ਦਰਸ਼ਨਾਂ ਲਈ ਜੰਮੂ-ਕੱਟੜਾ ਲਈ ਰਵਾਨਾ ਹੋਈ ਸੀ।

**ਅਮਰਨਾਥ ਯਾਤਰਾ ਦੌਰਾਨ 5 ਸ਼ਰਧਾਲੂਆਂ ਦੀ ਮੌਤ**

**ਸ੍ਰੀਨਗਰ, 26 ਜੁਲਾਈ : ਪੀ.ਟੀ.ਆਈ.:** ਅਮਰਨਾਥ ਯਾਤਰਾ ਦੌਰਾਨ ਸੀ.ਆਰ.ਪੀ.ਐਫ਼. ਦੇ ਇੱਕ ਅਧਿਕਾਰੀ ਅਤੇ ਇਸ ਸਾਧੂ ਸਮੇਤ 5 ਹੋਰ ਸ਼ਰਧਾਲੂਆਂ ਦੀ ਮੌਤ ਹੋ ਗਈ ਜਿਸ ਦੇ ਨਾਲ ਯਾਤਰਾ ਦੌਰਾਨ ਮਰਨ ਵਾਲਿਆਂ ਦੀ ਗਿਣਤੀ 39 ਤੱਕ ਪਹੁੰਚ ਗਈ ਹੈ।

**ਭਾਰਤ ਦੀਆ ਧਾਰਮਿਕ ਥਾਵਾਂ ਵੀ ਸੈਕਸ ਸੈਰ-ਸਪਾਟੇ ਤੋਂ ਪ੍ਰਭਾਵਿਤ : ਸੀ.ਬੀ.ਆਈ.**

**ਨਵੀਂ ਦਿੱਲੀ, 11 ਮਈ : ਭਾਸ਼ਾ:** ਵੱਧਦੇ ਸੈਕਸ ਸੈਰ ਸਪਾਟੇ 'ਤੇ ਚਿੰਤਾ ਪ੍ਰਗਟਾਉਂਦਿਆਂ ਸੀ.ਬੀ.ਆਈ. ਦੇ ਨਿਰਦੇਸ਼ਕ ਅਸ਼ਵਨੀ ਕੁਮਾਰ ਨੇ ਕਿਹਾ ਹੈ ਕਿ ਹਾਲਤ ਇੰਨੀ ਵਿਗੜ ਚੁੱਕੀ ਹੈ ਕਿ ਭਾਰਤ ਦੀਆਂ ਧਾਰਮਿਕ ਥਾਵਾਂ ਵੀ ਇਸ ਤੋਂ ਨਹੀਂ ਬਚ ਸਕੀਆਂ। ਸ਼੍ਰੀ ਅਸ਼ਵਨੀ ਕੁਮਾਰ ਨੇ ਸੰਗਠਿਤ ਅਪਰਾਧ ਅਤੇ ਮਨੁੱਖੀ ਸਮਗਲਿੰਗ ਦੇ ਵਿਸ਼ੇ 'ਤੇ ਇੱਥੇ ਆਯੋਜਿਤ ਦੋ ਦਿਨਾਂ ਸੰਮੇਲਨ ਦੇ ਮੌਕੇ 'ਤੇ ਸੋਮਵਾਰ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਸਭ ਤੋਂ ਵੱਧ ਗੰਭੀਰ ਗੱਲ ਇਹ ਹੈ ਕਿ ਕੁਝ ਧਾਰਮਿਕ ਅਤੇ ਸੈਰ ਸਪਾਟੇ ਵਾਲੀਆਂ ਥਾਵਾਂ ਵੀ ਇਸ ਅਪਰਾਧ ਤੋਂ ਪ੍ਰਭਾਵਿਤ ਹੋ ਰਹੀਆਂ ਹਨ। ਚੌਕਸ ਕਰਨ ਵਾਲੀ ਗੱਲ ਇਹ ਹੈ ਕਿ ਬੀਤੇ ਕੁਝ ਸਾਲਾਂ ਵਿੱਚ ਦੇਹ ਵਪਾਰ ਦਾ ਧੰਦਾ ਇਹਨਾਂ ਥਾਵਾਂ 'ਤੇ ਵਧੇਰੇ ਵਧਿਆ ਹੈ।

**ਸ਼ਰਧਾਲੂ ਔਰਤ ਦੀ ਅਸ਼ਲੀਲ ਵੀਡੀਓ ਬਣਾਉਂਦਾ ਗ੍ਰੰਥੀ ਸਿੰਘ ਸਾਥੀ ਸਮੇਤ ਕਾਬੂ**

**ਆਨੰਦਪੁਰ ਸਾਹਿਬ, 14 ਅਗਸਤ : ਪੱਤਰ ਪ੍ਰੇਰਕ:** ਕੀਰਤਪੁਰ ਸਾਹਿਬ ਦੇ ਗੁਰਦੁਆਰਾ ਬਾਬਾ ਗੁਰਦਿੱਤਾ ਜੀ ਵਿਖੇ ਸ਼੍ਰੀ ਆਖੰਡ ਪਾਠ ਸਾਹਿਬ ਕਰਵਾਉਣ ਆਏ ਇੱਕ ਪਰਿਵਾਰ ਦੀ ਔਰਤ ਦੀ ਅਸ਼ਲੀਲ ਵੀਡੀਓ ਬਣਾਉਂਦਾ ਗ੍ਰੰਥੀ ਅਤੇ ਉਸ ਦਾ ਸਾਥੀ ਕਾਬੂ ਕਰ ਲਿਆ। ਇਹਨਾਂ ਦੋਵਾਂ ਖਿਲਾਫ਼ ਥਾਣਾ ਆਨੰਦਪੁਰ ਸਾਹਿਬ ਵਿੱਚ ਮਾਮਲਾ ਦਰਜ ਕਰਕੇ ਦੋਵਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਹੈ। ਜਾਣਕਾਰੀ ਅਨੁਸਾਰ ਕੱਲ੍ਹ ਦੇਰ ਰਾਤ ਜਦੋਂ ਕੀਰਤਪੁਰ ਸਾਹਿਬ ਦੇ ਗੁਰਦੁਆਰਾ ਬਾਬਾ ਗੁਰਦਿੱਤਾ ਜੀ ਵਿਖੇ ਇੱਕ ਪਰਿਵਾਰ 12 ਅਗਸਤ ਤੋਂ ਆਰੰਭ ਹੋਏ ਸ਼੍ਰੀ ਆਖੰਡ ਪਾਠ ਸਾਹਿਬ ਦਾ ਭੋਗ ਪੁਆਉਂਣ ਲਈ 13 ਅਗਸਤ ਨੂੰ ਇੱਥੇ ਆਇਆ ਤਾਂ ਪ੍ਰਬੰਧਕਾਂ ਨੇ ਇਸ ਪਰਿਵਾਰ ਨੂੰ ਸਰਾਂ ਵਿੱਚ ਕਮਰਾਂ ਨੰਬਰ ਤਿੰਨ ਦੇ ਦਿੱਤਾ ਗਿਆ, ਜਿਸ ਦੇ ਨਾਲ ਹੀ ਬਾਥਰੂਮ ਵੀ ਸੀ। ਜਦੋਂ ਦੇਰ ਰਾਤ 9:30 ਵਜੇ ਇਸ ਪਰਿਵਾਰ, ਜਿੰਨ੍ਹਾਂ ਦੇ ਨਾਲ ਦੋ ਬੱਚੇ ਵੀ ਸਨ, ਨਾਲ ਆਈ ਔਰਤ ਬਾਥਰੂਮ ਗਈ ਤਾਂ ਜਾਲੀ ਵਾਲੀ ਖਿੜਕੀ 'ਚੋਂ ਮੋਬਾਈਲੀ ਦੇ ਕੈਮਰੇ ਨਾਲ ਉਸ ਨੇ ਅਸ਼ਲੀਲ ਫਿਲਮ ਬਣਾਉਂਦੇ ਹੋਏ ਕਿਸੇ ਵਿਅਕਤੀ ਨੂੰ ਵੇਖਿਆ ਤੇ ਉਸ ਨੇ ਆ ਕੇ ਆਪਣੇ ਪਤੀ ਨੂੰ ਦੱਸਿਆ।

ਇਸ ਘਟਨਾ ਦੇ ਸੰਬੰਧ ਵਿੱਚ ਪੁਲਿਸ ਨੇ ਥਾਣਾ ਆਨੰਦਪੁਰ ਸਾਹਿਬ ਵਿਖੇ ਪੀੜਤ ਔਰਤ ਦੇ ਬਿਆਨਾਂ ਦੇ ਆਧਾਰ 'ਤੇ ਮਾਮਲਾ ਦਰਜ ਕਰਕੇ ਦੋਵੇ ਮੁਲਜ਼ਮਾਂ ਨੂੰ ਗ੍ਰਿਫ਼ਤਾਰ ਕਰ ਲਿਆ ਹੈ। ਗ੍ਰਿਫ਼ਤਾਰ ਕੀਤੇ ਮੁਲਾਜ਼ਮਾਂ ਦੀ ਪਛਾਣ ਇੰਦਰਜੀਤ ਸਿੰਘ ਅਤੇ ਜਸਵਿੰਦਰ ਸਿੰਘ ਨਿਵਾਸੀ ਪਿੰਡ ਭਟੌਲੀ ਥਾਣਾ ਆਨੰਦਪੁਰ ਸਾਹਿਬ ਦੇ ਰੂਪ ਵਿੱਚ ਹੋਈ ਹੈ।

**ਨਾਮ ਸਿਮਰਨ ਅਭਿਆਸ ਬਹਾਨੇ ਲੜਕੀ ਦਾ ਜਿਸਮਾਨੀ ਸ਼ੋਸ਼ਣ**

**ਚੰਡੀਗੜ੍ਹ (ਬਲਜੀਤ):** ਜਸਪਾਲ ਸਿੰਘ ਜੋ ਕਿ ਹਿਸਾਰ, ਮੁਹਾਲੀ, ਚੰਡੀਗੜ੍ਹ, ਪਟਿਆਲਾ ਤੇ ਰਾਜਸਥਾਨ ਦੇ ਗੁਰਦੁਆਰਿਆਂ ਵਿੱਚ ਨਾਮ ਸਿਮਰਨ ਅਭਿਆਸ ਕਰਵਾਉਂਦਾ ਸੀ, ਨੇ ਇੱਕ ਗਰੀਬ ਗੁਰ ਸਿੱਖ ਪਰਿਵਾਰ ਦੀ ਬੱਚੀ ਨਾਲ ਜਿੱਥੇ ਜਬਰ ਜਿਨਾਹ ਕੀਤਾ ਉੱਥੇ ਇੱਕ ਬੱਚੀ ਨੂੰ ਬਲ-ਛਲ ਨਾਲ ਸੁਖੀ ਜੀਵਨ ਦੇ ਸੁਪਨੇ ਦਿਖਾ ਕੇ ਇੱਕ ਸਾਲ ਦੇ ਸਮੇਂ ਤੋਂ ਆਪਣੇ ਨਾਲ ਰੱਖ ਕੇ ਰੰਗਰੰਲੀਆਂ ਮਨਾਉਂਦਾ ਆ ਰਿਹਾ ਹੈ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਮਾਝਾ ਐਕਸ ਸਰਵਿਸ ਮੈਨ ਹਿਊਮਨ ਰਾਈਟਸ ਦੇ ਚੇਅਰਮੈਨ ਸ਼੍ਰੀ ਜੀ ਐੱਸ. ਸੰਧੂ ਨੇ ਪ੍ਰੈੱਸ ਕਾਨਫਰੰਸ ਵਿੱਚ ਕੀਤਾ।





## ਕੀਟ-ਪਤੰਗੇ



ਬੂਟਾ ਸਿੰਘ ਵਾਕ.ਫ

ਸਾਡੀ ਧਰਤੀ ਨਾ ਕੇਵਲ ਹਰੇ-ਭਰੇ ਪੇੜ ਪੌਦਿਆਂ ਅਤੇ ਰੰਗ-ਬਿਰੰਗੇ ਫ਼ੁੱਲਾਂ ਬੂਟਿਆਂ ਕਰਕੇ ਹੀ ਸੁੰਦਰ ਹੈ ਸਗੋਂ ਸਾਡੇ ਆਲੇ ਦੁਆਲੇ ਆਮ ਤੌਰ ਤੇ ਮਿਲਣ ਵਾਲੇ ਵੱਖ-ਵੱਖ ਰੰਗਾਂ ਦੇ ਛੋਟੇ-ਵੱਡੇ ਕੀਟ-ਪਤੰਗੇ ਵੀ ਇਸ ਧਰਤੀ ਦੀ ਸੁੰਦਰਤਾ ਵਿੱਚ ਚਾਰ ਚੰਨ ਲਗਾਉਂਦੇ ਹਨ। ਸਾਡੀ ਦੂਨੀਆਂ ਵਾਂਗ ਵੀ ਕੀਟ ਪਤੰਗਿਆਂ ਦੀ ਵੀ ਆਪਣੀ ਹੀ ਇੱਕ ਅਨੋਖੀ ਦੁਨੀਆਂ ਹੈ। ਰੁੱਖਾਂ ਦੇ ਵਾਧੇ ਅਤੇ ਵਿਕਾਸ ਵਿੱਚ ਪ੍ਰਾਗਣ ਕਿਰਿਆ ਰਾਹੀਂ ਜਿੱਥੇ ਇਹ ਕੀਟ-ਪਤੰਗੇ ਆਪਣਾ ਅਹਿਮ ਯੋਗਦਾਨ ਪਾਉਂਦੇ ਹਨ ਉੱਥੇ ਇਨ੍ਹਾਂ ਕੀਟ-ਪਤੰਗਿਆਂ ਲਈ ਇਹੋ ਬਨਸਪਤੀ ਤੇ ਵਾਤਾਵਰਣ ਇਨ੍ਹਾਂ ਦੇ ਜੀਵਨ ਦਾ ਆਧਾਰ ਬਣਦਾ ਹੈ।

ਇੱਕ ਅੰਦਾਜ਼ੇ ਮੁਤਾਬਕ ਇਸ ਸਮੇਂ ਦੁਨੀਆਂ ਵਿੱਚ 90 ਲੱਖ ਤੋਂ ਵੀ ਵਧੇਰੇ ਕਿਸਮਾਂ ਦੇ ਕੀਟ-ਪਤੰਗੇ ਪਾਏ ਜਾਂਦੇ ਹਨ ਜਿਨ੍ਹਾਂ ਦੀਆਂ ਵੱਖ-ਵੱਖ ਵਿਸ਼ਾਲ ਪ੍ਰਜਾਤੀਆਂ ਦੁਨੀਆਂ ਭਰ ਵਿੱਚ ਪਾਈਆਂ ਜਾਂਦੀਆਂ ਹਨ। ਅਸੀਂ ਇਨ੍ਹਾਂ ਕੀਟ-ਪਤੰਗਿਆਂ ਨੂੰ ਮੁੱਖ ਤੌਰ ਤੇ ਦੋ ਮੋਟੇ ਭਾਗਾਂ ਵਿੱਚ ਵੰਡਦੇ ਹਾਂ। ਇੱਕ ਹਨ ਮਿੱਤਰ ਕੀਟ-ਪਤੰਗੇ ਅਤੇ ਦੂਸਰੇ ਦੁਸ਼ਮਣ ਕੀਟ ਪਤੰਗੇ। ਜੀਵ ਜਗਤ ਅਤੇ ਬਨਸਪਤੀ ਦੀ ਹਮੇਸ਼ਾ ਖ਼ੈਰ ਮੰਗਣ ਵਾਲੇ ਕੀੜੇ ਮਿੱਤਰ ਕੀਟ-ਪਤੰਗੇ ਅਖਵਾਉਂਦੇ ਹਨ ਜਦਕਿ ਉਹ ਕੀੜੇ ਜਿਹੜੇ ਮਨੁੱਖ਼ਾਂ ਅਤੇ ਬਨਸਪਤੀ ਲਈ ਘਾਤਕ ਸਿੱਧ ਹੁੰਦੇ ਹਨ ਉਨ੍ਹਾਂ ਨੂੰ ਦੁਸ਼ਮਣ ਕੀਟ-ਪਤੰਗਿਆਂ ਦੀ ਸ਼੍ਰੇਣੀ ਵਿੱਚ ਰੱਖਿਆ ਗਿਆ ਹੈ। ਜਿਵੇਂ ਤਿਤਲੀਆਂ, ਡਰੈਗਨ ਫਲਾਈ ਆਦਿ ਮਨੁੱਖ਼ ਦੇ ਮਿੱਤਰ ਕੀਟ ਪਤੰਗੇ ਹਨ ਅਤੇ ਤੇਲਾ, ਮੱਛਰ, ਸੁਸਰੀ, ਸੁੰਡੀਆਂ ਆਦਿ ਦੁਸ਼ਮਣ ਕੀਟ-ਪਤੰਗੇ ਆਦਿ।

ਇਨ੍ਹਾਂ ਕੀਟਾਂ ਦੇ ਰਹਿਣ-ਸਹਿਣ ਅਤੇ ਜੀਵਨ ਜਿਉਣ ਦੇ ਢੰਗ ਵੀ ਅਲੱਗ-ਅਲੱਗ ਹਨ। ਕੁਝ ਕੀਟ ਪਤੰਗੇ ਧਰਤੀ ਵਿੱਚ ਡੂੰਘੀਆਂ ਖੱਡਾਂ ਬਣਾ ਕੇ ਰਹਿੰਦੇ ਹਨ, ਕੁਝ ਦਰਖ਼ਤਾਂ ਦੀਆਂ ਖੋੜ੍ਹਾਂ ਵਿੱਚ ਜਾਂ ਫਿਰ ਸੁੱਕੀਆਂ ਟਾਹਣੀਆਂ ਵਿੱਚ ਘਰ ਬਣਾ ਕੇ ਰਹਿੰਦੇ ਹਨ, ਕੁਝ ਰੁੱਖਾਂ ਦੀਆਂ ਜੜ੍ਹਾਂ ਵਿੱਚ, ਕੁਝ ਰੇਤ ਵਿੱਚ, ਕੁਝ ਪਾਣੀ ਜਾਂ ਸਿੱਲੀ ਥਾਂ ਆਦਿ ਤੇ ਰਹਿੰਦੇ ਹਨ ਜਦਕਿ ਕੁਝ ਕੀਟ ਪਤੰਗੇ ਛੱਤੇ ਜਾਂ ਮਿੱਟੀ ਦੇ ਘਰ ਬਣਾ ਕੇ ਆਪਣਾ ਜੀਵਨ ਬਸਰ ਕਰਦੇ ਹਨ। ਦੁਨੀਆਂ ਦੇ ਲਗਭਗ ਹਰ ਕੋਨੇ ਵਿੱਚ ਕੀਟ ਪਤੰਗੇ ਨਜ਼ਰ ਆਉਂਦੇ ਹਨ ਪਰ ਸਮੁੰਦਰੀ ਪਾਣੀ ਵਿੱਚ ਇਹ ਕੀਟ ਪਤੰਗੇ ਨਹੀਂ ਮਿਲਦੇ ਕਿਉਂਕਿ ਸਮੁੰਦਰੀ ਪਾਣੀ ਦਾ ਖ਼ਾਰਾਪਣ ਇਨ੍ਹਾਂ ਦੇ ਜੀਵਨ ਵਿੱਚ ਰੁਕਾਵਟ ਪੈਦਾ ਕਰਦਾ ਹੈ।

ਕੀਟ-ਪਤੰਗੇ ਇੱਕ ਦੂਜੇ ਦੇ ਸੰਪਰਕ ਵਿੱਚ ਆਉਣ ਲਈ ਜਾਂ ਦੁਸ਼ਮਣ ਦੇ ਵਾਰ ਤੋਂ ਬਚਣ ਲਈ ਆਪਣੇ ਸਾਥੀਆਂ ਨੂੰ ਚਿਤਾਵਨੀ ਦੇਣ ਵਾਸਤੇ ਇੱਕ ਵਿਸ਼ੇਸ਼ ਪ੍ਰਕਾਰ ਦੀ ਗੰਧ ਛੱਡਦੇ ਹਨ ਪਰ ਇਹ ਕੀਟ-ਪਤੰਗੇ ਮਨੁੱਖ਼ੀ ਨੱਕ ਵਾਂਗ ਸੁੰਘਣ ਸ਼ਕਤੀ ਨਹੀਂ ਰੱਖਦੇ। ਇਨ੍ਹਾਂ ਦੇ ਅਨਟੀਨੇ ਹੀ ਗੰਧ ਛੱਡਦੇ ਹਨ ਅਤੇ ਗੰਧ ਦੇ ਸੰਕੇਤ ਪ੍ਰਾਪਤ ਕਰਦੇ ਹਨ। ਕੀਟ ਪਤੰਗਿਆਂ ਦੀ ਅੱਖ ਮਨੁੱਖ਼ੀ ਅੱਖ ਤੋਂ ਬਿਲਕੁਲ ਭਿੰਨ ਹੁੰਦੀ ਹੈ। ਹਰ ਅੱਖ ਸੈਂਕੜੇ ਛੇ-ਭੁਜੀ ਲੈਂਜ਼ਾਂ ਤੋਂ ਬਣੀ ਹੁੰਦੀ ਹੈ ਜਿਸ ਕਾਰਣ ਇਹ ਇੱਕੋ ਸਮੇਂ ਚਾਰ-ਚੁਫ਼ੇਰੇ ਜਾਂ ਅੱਗੇ ਪਿੱਛੇ ਵੇਖਣ ਦੇ ਸਮਰਥ ਹੁੰਦੇ ਹਨ।

ਕੀਟ ਪਤੰਗਿਆਂ ਦੇ ਖ਼ੂਨ ਦਾ ਰੰਗ ਮਨੁੱਖ਼ੀ ਖ਼ੂਨ ਵਾਂਗ ਰੱਤਾ ਨਹੀਂ ਹੁੰਦਾ ਸਗੋਂ ਇਹ ਹਰੇ, ਪੀਲੇ ਰੰਗ ਦਾ ਜਾਂ ਫਿਰ ਰੰਗਹੀਣ ਹੁੰਦਾ ਹੈ। ਮੱਛਰ ਦੇ ਮਾਰਨ ਤੇ ਉਸ ਦੇ ਅੰਦਰੋਂ ਭੋਜਨ ਦੇ ਰੂਪ ਵਿੱਚ ਚੂਸਿਆ ਹੋਇਆ ਮਨੁੱਖ਼ੀ ਖ਼ੂਨ ਹੀ ਸਾਨੂੰ ਦਿਖਾਈ ਦਿੰਦਾ ਹੈ ਜਦਕਿ ਉਸ ਦੇ ਆਪਣੇ ਖ਼ੂਨ ਦਾ ਰੰਗ ਰੱਤਾ ਨਹੀਂ ਹੁੰਦਾ।

ਬਹੁਤੇ ਕੀਟ ਪਤੰਗੇ ਖ਼ੁਦ ਨੂੰ ਆਪਣੇ ਦੁਸ਼ਮਣਾਂ ਤੋਂ ਬਚਾਉਣ ਲਈ ਬੜੀ ਚੁਸਤੀ ਤੋਂ ਕੰਮ ਲੈਂਦੇ ਹਨ। ਉਨ੍ਹਾਂ ਕੋਲ ਗੰਧ ਛੱਡਣ ਤੋਂ ਇਲਾਵਾ ਜ਼ਹਿਰੀਲੇ ਡੰਗ, ਤਿੱਖੇ ਦੰਦ ਜਾਂ ਫਿਰ ਉਨ੍ਹਾਂ ਦਾ ਸਰੀਰ ਤਿਜ਼ਾਬੀ ਰਸਾਇਣਾਂ ਨਾਲ ਭਰਪੂਰ ਹੁੰਦਾ ਹੈ। ਜਿਨ੍ਹਾਂ ਕੋਲ ਸਵੈ ਰੱਖਿਆ ਲਈ ਉਕਤ ਹਥਿਆਰ ਨਹੀਂ ਹੁੰਦੇ ਉਹ ਆਪਣੇ ਦੁਸ਼ਮਣ ਨੂੰ ਭੁਲੇਖਾ ਪਾਊ ਢੰਗਾਂ ਨਾਲ ਮੂਰਖ ਬਣਾ ਕੇ ਬਚ ਨਿਕਲਦੇ ਹਨ, ਜਿਵੇਂ ਆਪਣੇ ਰੰਗ ਨੂੰ ਪੱਤਿਆਂ ਜਾਂ ਟਾਹਣੀਆਂ ਦੇ ਰੰਗ ਵਰਗਾ ਬਣਾ ਲੈਣਾ ਜਾਂ ਫਿਰ ਵਾਤਾਵਰਣ ਅਨੁਸਾਰ ਆਪਣਾ ਰੰਗ ਬਦਲ ਲੈਣਾ। ਕੁਝ ਕੀਟ-ਪਤੰਗੇ ਆਪਣੇ ਭੜਕੀਲੇ ਰੰਗਾਂ ਨਾਲ ਵੀ ਦੁਸ਼ਮਣ ਨੂੰ ਡਰਾ ਦਿੰਦੇ ਹਨ। ਬਹੁਤੇ ਕੀਟ-ਪਤੰਗੇ ਇੱਕ ਸਾਲ ਵਿੱਚ ਅਨੇਕਾਂ ਪੀੜ੍ਹੀਆਂ ਬਦਲ ਲੈਂਦੇ ਹਨ। □

# ਗਲਾਸ ਹਵਾ 'ਚ ਲਟਕਾਉਣਾ



ਸੁਖਦੇਵ ਮਲੂਕਪੁਰੀ

ਸਮਾਨ: ਸ਼ਕੰਜਵੀਂ ਸੈੱਟ ਵਾਲਾ ਅਨਬਰੇਕੇਬਲ ਗਲਾਸ, ਚਮਚ, ਬਰੀਕ ਪਲਾਸਟਿਕ ਦਾ ਧਾਗਾ (ਮੱਛੀ ਧਾਗਾ), ਰੇਤੀ ਜਾਂ ਟਕੋਰਾ।

ਪੇਸ਼ਕਾਰੀ: ਜਾਦੂਗਰ ਸਟੇਜ ਤੇ ਆਉਂਦਾ ਹੈ ਤੇ ਇੱਕ ਗਲਾਸ ਲੈਂਦਾ ਹੈ। ਉਹ ਕਿਸੇ ਹੋਰ ਗਲਾਸ ਨਾਲ ਉਸ ਵਿੱਚ ਦੁੱਧ ਪਾਉਂਦਾ ਹੈ। ਦੁੱਧ ਤੋਂ ਬਾਅਦ ਗਲਾਸ ਵਿੱਚ ਥੋੜ੍ਹੀ ਜਿਹੀ ਖੰਡ ਪਾਉਂਦਾ ਹੈ। ਫਿਰ ਜਾਦੂਗਰ ਇੱਕ ਚਮਚ ਲੈ ਕੇ ਦੁੱਧ ਵਿੱਚ ਖੰਡ ਘੋਰਦਾ ਹੈ। ਗਲਾਸ ਵਿੱਚ ਚਮਚ ਹਿਲਾਉਂਦਾ-ਹਿਲਾਉਂਦਾ ਗਲਾਸ ਨੂੰ ਛੱਡ ਦਿੰਦਾ ਹੈ। ਵਾਹ! ਸਾਰਿਆਂ ਦੇ ਸਾਹਮਣੇ ਇੱਕ 'ਕੌਤਕ' ਵਾਪਰਦਾ ਹੈ, ਅੱਖਾਂ ਨੂੰ ਯਕੀਨ ਨਹੀਂ ਹੁੰਦਾ। ਇਹ ਕੀ! ਜਾਦੂਗਰ ਦੇ ਹੱਥ 'ਚ ਤਾਂ ਸਿਰਫ਼ ਚਮਚ ਹੀ ਹੈ। ਗਲਾਸ ਤਾਂ ਹਵਾ ਵਿੱਚ ਹੀ ਲਟਕ ਰਿਹਾ ਹੈ। ਦਰਸ਼ਕ ਹੈਰਾਨ ਹੁੰਦੇ ਹਨ। ਇਹ ਕਿਸ ਤਰ੍ਹਾਂ ਵਾਪਰਿਆ? ਆਓ ਜਾਣੀਏ:




ਰਹੱਸ: ਸ਼ਕੰਜਵੀਂ ਸੈੱਟ ਵਾਲਾ ਗਲਾਸ ਲੈ ਕੇ ਉੱਪਰੋਂ ਦੋ ਕੁ ਉਂਗਲਾਂ ਛੱਡ ਕੇ ਆਹਮਣੇ-ਸਾਹਮਣੇ ਦੋ ਮੋਰੀਆਂ ਕਰ ਲਓ। ਇਨ੍ਹਾਂ ਮੋਰੀਆਂ ਵਿੱਚੋਂ ਦੀ ਮੱਛੀ ਧਾਗਾ ਆਰ-ਪਾਰ ਲੰਘਾ ਕੇ ਚਿਤਰ ਵਿੱਚ ਵਿਖਾਏ ਅਨੁਸਾਰ ਬੰਨ੍ਹ ਦੇਵੋ। ਫਿਰ ਇੱਕ ਸਟੀਲ ਦੇ ਚਮਚ ਤੇ ਰੇਤੀ ਜਾਂ ਟਕੋਰੇ ਦੀ ਨੁੱਕਰ ਨਾਲ ਚਿਤਰ ਵਿੱਚ ਵਿਖਾਏ ਅਨੁਸਾਰ ਟੱਕ ਪਾ ਲਓ। ਲਓ, ਹੁਣ ਤੁਹਾਡਾ 'ਜਾਦੂ' ਤਿਆਰ ਹੈ। ਹੁਣ ਤੁਸੀਂ ਵੀ ਤਿਆਰ ਕੀਤੇ ਗਲਾਸ ਵਿੱਚ ਕਿਸੇ ਹੋਰ ਗਲਾਸ ਨਾਲ ਦੁੱਧ ਪਾਓ। ਫਿਰ ਥੋੜ੍ਹੀ ਜਿਹੀ ਖੰਡ ਘੋਰਨ ਦਾ ਨਾਟਕ ਕਰੋ। ਖੰਡ ਘੋਰਦੇ-ਘੋਰਦੇ, ਬੜੀ ਸਾਵਧਾਨੀ ਨਾਲ ਗਲਾਸ ਵਿੱਚ



ਬੰਨ੍ਹਿਆ ਮੱਛੀ ਧਾਗਾ ਚਮਚ ਦੇ ਕੱਟ ਵਿੱਚ ਫਸਾ ਦਿਓ ਅਤੇ ਗਲਾਸ ਵਾਲਾ ਹੱਥ ਛੱਡ ਦਿਓ। ਗਲਾਸ ਹਵਾ ਵਿੱਚ ਲਟਕ ਜਾਵੇਗਾ।



ਸਾਵਧਾਨੀਆਂ:

1. ਸ਼ਕੰਜਵੀਂ ਦੇ ਗਲਾਸ. ਨਾਲ ਬੰਨ੍ਹਿਆ ਧਾਗਾ ਮੱਛੀ ਵਾਲਾ ਹੋਣਾ ਚਾਹੀਦਾ ਹੈ। ਇਹ ਠੀਕ ਢੰਗ ਬੰਨ੍ਹਿਆ ਹੋਣਾ ਚਾਹੀਦਾ ਹੈ।
2. ਚਮਚੇ ਦੇ ਟੱਕ ਠੀਕ ਢੰਗ ਨਾਲ ਪਾਉਣੇ ਚਾਹੀਦੇ ਹਨ ਤਾਂ ਕਿ ਧਾਗਾ ਇਸ ਵਿੱਚ ਠੀਕ ਢੰਗ ਨਾਲ ਸੈੱਟ ਹੋ ਸਕੇ।
3. ਦੁੱਧ ਵਿੱਚ ਖੰਡ ਘੋਰਨ ਸਮੇਂ ਪੇਸ਼ਕਾਰੀ ਇਸ ਢੰਗ ਦੀ ਹੋਣੀ ਚਾਹੀਦੀ ਹੈ ਕਿ ਦਰਸ਼ਕਾਂ ਨੂੰ ਸੱਚਮੁਚ ਹੀ ਲੱਗੇ ਕਿ ਗਲਾਸ ਵਿੱਚ ਖੰਡ ਘੋਰੀ ਜਾ ਰਹੀ ਹੈ।
4. ਗਲਾਸ ਵਿੱਚ ਛੇਕ ਕਰਨ ਸਮੇਂ ਸਾਵਧਾਨੀ ਵਰਤਣੀ ਚਾਹੀਦੀ ਹੈ ਤਾਂ ਜੋ ਗਲਾਸ ਦਾ ਸਮਤੋਲ ਠੀਕ ਢੰਗ ਨਾਲ ਬਣਿਆ ਰਹੇ।

94630-83593





ਵਤਨੋਂ ਪਾਰ

## ਟੋਰਾਂਟੋ ਦਾ ਤਰਕਸ਼ੀਲ ਮੇਲਾ

ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਦੀ ਪਹਿਲ ਕਦਮੀਂ ਤੇ 12 ਜੁਲਾਈ ਨੂੰ ਰੋਜ਼ ਥੀਏਟਰ ਵਿਖੇ ਦਰਸ਼ਕਾਂ ਨੇ ਵਹਿਮਾਂ ਭਰਮਾਂ ਦੇ ਪਾਜ਼ ਖੁਲਦੇ ਵੇਖੇ ਤੇ ਸੁਖੀ ਵਸਦਾ ਪਰਿਵਾਰ ਵੇਖਿਆ। ਕਮਾਲ ਦਾ ਪ੍ਰਭਾਵ ਸੀ ਇਸ ਤਰਕਸ਼ੀਲ ਮੇਲੇ ਦਾ। ਉਨ੍ਹਾਂ ਆਪਣੀਆਂ ਕੋਰੀਓਗ੍ਰਾਫੀਆਂ, ਸਕਿੱਟਾਂ, ਨਾਟਕਾਂ ਤੇ ਤਕਰੀਰਾਂ ਰਾਹੀਂ ਲੋਕਾਂ ਦੀ ਸੋਚ ਵਿੱਚ ਤਰਕਸ਼ੀਲਤਾ ਦਾ ਰੰਗ ਭਰਿਆ। ਮੇਲੇ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਦਰਸ਼ਕ ਲਾਈਨ 'ਚ ਲੱਗੇ ਖੜ੍ਹੇ ਸਨ। ਪ੍ਰੋਗਰਾਮ ਸੋਲਡ ਆਊਟ ਸੀ। ਟਿਕਟਾਂ ਨਾ ਮਿਲਣ ਕਰਕੇ ਚਾਹਵਾਨ ਦਰਸ਼ਕਾਂ ਕੋਲੋਂ ਸੁਸਾਇਟੀ ਦੇ ਕਾਰਕੁੰਨ ਖ਼ਿਮਾ ਮੰਗ ਰਹੇ ਸਨ ਤੇ ਛੇਤੀ ਹੀ ਇਹੋ ਜਿਹਾ ਪ੍ਰੋਗਰਾਮ ਕਰਨ ਦੇ ਵਾਅਦੇ ਕੀਤੇ ਜਾ ਰਹੇ ਸਨ। ਪ੍ਰੋਗਰਾਮ ਬਿਨਾਂ ਰਸਮੀਂ ਗੀਤਾਂ ਦੇ ਠੀਕ ਸਮੇਂ ਤੇ ਆਰੰਭ ਹੋਇਆ। ਪ੍ਰੋਗਰਾਮ ਦੀ ਸ਼ੁਰੂਆਤ ਜਸਵੀਰ ਜੱਸੀ ਦੇ ਗੀਤ ਨਾਲ ਹੋਈ । ਦਰਸ਼ਨ ਸਿੰਘ ਅਵਾਰਾ ਦੀ ਕਵਿਤਾ 'ਰੱਬ ਨੂੰ ਵੰਗਾਰ' ਤੇ ਸੰਤ ਰਾਮ ਉਦਾਸੀ ਦੇ ਗੀਤਾਂ ਨੇ ਖ਼ੂਬ ਰੰਗ ਬੰਨ੍ਹਿਆ। ਚਰਨਜੀਤ ਬਰਾੜ ਨੇ ਜਾਦੂ ਦੇ ਖ਼ੇਲ ਕੀ ਵਿਖਾਏ ਨਾਲ ਹੀ ਗੈਬੀ ਸ਼ਕਤੀਆਂ, ਕਰਾਮਾਤਾਂ ਤੇ ਭਰਮਾਂ ਦੇ ਭੁਲੇਖੇ ਵੀ ਦੂਰ ਕਰ ਦਿੱਤੇ। ਉਨ੍ਹਾਂ ਸਪਸ਼ਟ ਕੀਤਾ ਕਿ ਜਾਦੂ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ ਬਲਕਿ ਵਿਗਿਆਨ ਤੇ ਹੱਥ ਦੀ ਸਫ਼ਾਈ ਦਾ ਸੁਮੇਲ ਹੁੰਦਾ ਹੈ। ਉਨ੍ਹਾਂ ਹਸਤ ਰੇਖਾਵਾਂ ਤੇ ਚੋਟ ਕਰਦਿਆਂ ਸਵਾਲ ਕੀਤਾ ਕਿ ਦੱਸੋ ਭਲਾਂ ਹੀਰੋਸ਼ੀਮਾ ਤੇ ਨਾਗਾਸਾਕੀ ਵਿੱਚ ਐਟਮ ਬੰਬ ਨਾਲ ਮਰੇ ਲੋਕਾਂ ਦੀਆਂ ਹਸਤ ਰੇਖਾਵਾਂ ਇੱਕੋ ਜਿਹੀਆਂ ਸਨ। ਸਮਾਗਮ ਦੇ ਮੁੱਖ ਬੁਲਾਰੇ ਇੰਡੀਆ ਤੋਂ ਆਏ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾਈ ਜਥੇਬੰਦਕ ਮੁਖੀ ਮਾਸਟਰ ਰਾਜਿੰਦਰ ਭਦੌੜ ਨੇ ਗਲੋਬਲ ਪਿੰਡ ਤੋਂ ਆਪਣੇ ਵਿਚਾਰਾਂ ਦੀ ਲੜੀ ਛੋਹੀ ਤੇ ਫਿਰ ਉਹ ਬੜੀ ਸਰਲਤਾ ਤੇ ਤਜਰਬੇ 'ਚੋਂ ਉਪਜੇ ਸਿੱਟਿਆਂ ਦੀਆਂ ਗੱਲਾਂ ਪ੍ਰਭਾਵਸ਼ਾਲੀ ਢੰਗ ਨਾਲ ਕਰਦੇ ਗਏ। ਉਨ੍ਹਾਂ ਤਰਕਸ਼ੀਲ ਲਹਿਰ ਦੇ ਮੋਢੀ ਡਾ.ਕਾਵੂਰ ਦਾ ਹਵਾਲਾ ਦਿੰਦਿਆਂ ਕਿਹਾ ਕਿ ਸੁਸਾਇਟੀ ਨੇ ਆਪਣੇ 25 ਸਾਲਾਂ ਦੇ ਸਫ਼ਰ ਦੌਰਾਨ ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸਾਂ ਖਿਲਾਫ਼ ਜੰਗ ਛੇੜ ਕੇ ਲੋਕਾਈ ਨੂੰ ਵਿਗਿਆਨਕ ਸੋਚ ਦੇ ਲੜ ਲਾਇਆ ਹੈ। ਉਨ੍ਹਾਂ ਦੀ ਤਕਰੀਰ ਸਰੋਤਿਆਂ ਦੇ ਮਨਾਂ ਤੇ ਛਾਈ ਰਹੀ। ਵਿਰਾਸਤ ਭਵਨ ਵਾਲਿਆਂ ਦੀਆਂ ਤਿਆਰ ਕੀਤੀਆਂ ਕੋਰੀਓਗ੍ਰਾਫੀਆਂ ਤੇ ਸਕਿੱਟ ਵੀ ਕਮਾਲ ਕਰ ਗਏ। ਪੇਸ਼ਕਾਰੀ 'ਕਾਹਤੋਂ ਬੂਟ ਪਾਲਸ਼ਾਂ ਕਰੀਏ' ਵੀ ਖ਼ੂਬ ਰਹੀ। ਭਗਤ ਸਿੰਘ ਸਰਦਾਰ ਕੋਰੀਓਗ੍ਰਾਫੀ ਲੁੱਟ ਤੇ ਅਧਾਰਤ ਨਿਜ਼ਾਮ ਉੱਪਰ ਇੱਕ ਕਰਾਰੀ ਚੋਟ ਸੀ। ਗੁਰੂਕੁਲ ਅਕੈਡਮੀ ਵੱਲੋਂ ਤਿਆਰ ਕੀਤੀਆਂ ਦੇਵ ਮਾਂਗਟ ਦੀਆਂ ਪੇਸ਼ਕਾਰੀਆਂ ਮਧਾਣੀਆਂ ਤੇ ਭੰਗੜਾ ਉੱਚ ਕੋਟੀ ਦਾ ਪ੍ਰਭਾਵ ਛਡਦੀਆਂ ਸਨ। ਪ੍ਰੋਗਰਾਮ ਦਾ ਸਿਖ਼ਰ ਸੀ ਹਰਕੇਸ਼ ਚੌਧਰੀ ਮੁੱਲਾਂਪੁਰ ਦੀ ਨਿਰਦੇਸ਼ਨਾ ਹੇਠ ਤਿਆਰ ਕੀਤਾ ਗਿਆ ਨਾਟਕ 'ਪ੍ਰੇਤ', ਜਿਸ ਵਿੱਚ ਘਰ-ਘਰ ਦੀ ਵੇਦਨਾ ਤੇ ਰੁਦਨ ਸੀ। ਨਾਟਕ ਲਈ ਗੀਤ ਸੁਖਵਿੰਦਰ ਸੰਧੂ ਨੇ ਲਿਖੇ ਅਤੇ ਅਵਾਜ਼ ਜਸਵਿੰਦਰ ਜੱਸੀ ਨੇ ਦਿੱਤੀ। ਕਲਾਕਾਰਾਂ ਦੀ ਮਿਹਨਤ ਤੇ ਨਾਟਕ ਦੇ ਵਿਸ਼ੇ ਦਾ ਪ੍ਰਭਾਵ ਸਰੋਤਿਆਂ ਦੇ ਮਨਾਂ ਤੇ ਲੰਮਾ ਸਮਾਂ ਕਾਇਮ ਰਹੇਗਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਡਾ. ਬਲਜਿੰਦਰ ਸੇਖੋਂ, ਅੰਮ੍ਰਿਤ ਢਿੱਲੋਂ, ਹਰਬੰਸ ਮੱਲ੍ਹੀ ਤੇ ਜੁਝਾਰ ਢਿੱਲੋਂ ਨੇ ਸੰਖੇਪ ਤੇ ਪ੍ਰਭਾਵਸ਼ਾਲੀ ਢੰਗ ਨਾਲ ਨਿਭਾਈ। ਅੰਤ 'ਚ ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਆਫ਼ ਓਨਟਾਰੀਓ ਦੇ ਪ੍ਰਧਾਨ ਬਲਦੇਵ ਰਹਿਪਾ ਨੇ ਮੇਲੇ ਦੀ ਸਫ਼ਲਤਾ ਲਈ ਪਹੁੰਚੇ ਦਰਸ਼ਕਾਂ ਦਾ ਧੰਨਵਾਦ ਕੀਤਾ। ਮੇਲੇ ਦੀ ਸਮਾਪਤੀ ਤੇ ਮੈਂ ਆਪਣੇ ਫਾਰਮ ਵਰਕਰਜ਼ ਬਾਬਿਆਂ ਨੂੰ ਪੁੱਛਿਆ,'ਕਿਵੇਂ ਲੱਗਾ ਮੇਲਾ ?' ਤਾਂ ਉਨ੍ਹਾਂ ਦਾ ਜਵਾਬ ਸੀ,'ਬਈ ਸਾਡੇ ਤਾਂ ਭਰਮ ਈ ਉਡਾ ਦਿੱਤੇ ਤਰਕਸ਼ੀਲਾਂ ਨੇ।' ਮੇਲਾ ਹਰ ਪੱਖੋਂ ਸਫ਼ਲ ਤੇ ਪ੍ਰਭਾਵਸ਼ਾਲੀ ਰਿਹਾ।

ਪ੍ਰਿੰਸੀਪਲ ਬਲਕਾਰ ਸਿੰਘ ਬਾਜਵਾ

## *ਬਰੰਪਟਨ ਤਰਕਸ਼ੀਲ ਮੇਲੇ ਦਾ ਇੱਕ ਰੰਗ ਇਹ ਵੀ !*

*12 ਜੁਲਾਈ ਨੂੰ ਬਰੰਪਟਨ ਵਿਖੇ ਹੋਏ ਤਰਕਸ਼ੀਲ ਮੇਲੇ ਦੀਆਂ ਪੇਸ਼ਕਾਰੀਆਂ ਨੇ ਜਿੱਥੇ ਦਰਸ਼ਕਾਂ ਦਾ ਮਨ ਜਿੱਤਿਆ ਉੱਥੇ ਮੇਲੇ ਦੀ ਸਮਾਪਤੀ ਉਪਰੰਤ ਇੱਕ ਨਿਵੇਕਲਾ ਅਸਰ ਸਾਹਮਣੇ ਆਇਆ। ਜਦੋਂ ਸ਼ਾਮ ਨੂੰ ਪ੍ਰਬੰਧਕੀ ਕਮੇਟੀ ਦੇ ਮੈਂਬਰਾਂ ਦੇ ਪਰਿਵਾਰ ਮੇਲੇ ਦੀ ਸਫਲਤਾ 'ਤੇ ਚਰਚਾ ਕਰਨ ਲਈ ਕੁਲਦੀਪ ਚਾਹਲ ਦੇ ਘਰ ਜੁੜੇ ਬੈਠੇ ਸਨ ਤਾਂ ਜਸਵਿੰਦਰ ਸਿੰਘ ਬਰਾੜ, ਮਿਸੀਸਾਗਾ (001-905 678 9429) ਪਰਿਵਾਰ ਸਮੇਤ ਹਾਜਰ ਹੋਏ ਅਤੇ ਆਪਣੇ ਤੇ ਪਤਨੀ ਦੇ ਹੱਥਾਂ ਵਿੱਚ ਜੋਤਿਸ਼ੀਆਂ ਵੱਲੋਂ ਪਵਾਏ ਗਏ ਸੋਨੇ 'ਚ ਮੜੇ ਨਗਾਂ ਵਾਲੀਆਂ ਮੁੰਦਰੀਆਂ ਅਤੇ ਗਲ 'ਚ ਪਾਏ ਲਾਕਟ ਲਾਹ ਕੇ ਰਜਿੰਦਰ ਭਦੌੜ ਨੂੰ ਸੌਂਪਦੇ ਹੋਏ ਕਿਹਾ*

***ਕਿ "ਪਿਛਲੇ ਤਿੰਨ ਸਾਲਾਂ ਤੋਂ ਅਸੀਂ ਘਰ ਦੀ ਤਰੱਕੀ ਲਈ ਇਹ ਨਗ ਤੇ ਲਾਕਟ ਪਹਿਨੇ ਹੋਏ ਸਨ ਜਿਨ੍ਹਾਂ ਦਾ ਸਾਨੂੰ ਕੋਈ ਲਾਭ ਨਹੀਂ ਹੋਇਆ। ਅੱਜ ਦਾ ਪ੍ਰੋਗਰਾਮ ਵੇਖ ਕੇ ਅਸੀਂ ਆਪਣੇ ਵਿਚਾਰਾਂ ਨੂੰ ਬਦਲ ਲਿਆ ਹੈ ਤੇ ਇਹ ਮੁੰਦਰੀਆਂ ਤੇ ਲਾਕਟ ਸਹਾਇਤਾ ਲਈ ਤਰਕਸ਼ੀਲ ਸੁਸਾਇਟੀ ਨੂੰ ਭੇਂਟ ਕਰਦੇ ਹਾਂ।***

**ਤਰਕਸ਼ੀਲ ਮੇਲਾ ਸਰ੍ਹੀ:**

ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਕੈਨੇਡਾ ਵੱਲੋਂ ਸਰ੍ਹੀ ਦੇ ਬੈੱਲ ਪਰਫ਼ਾਰਮਿੰਗ ਆਰਟ ਸੈਂਟਰ ਵਿੱਚ ਕਰਵਾਇਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਿਲਵਰ ਜੁਬਲੀ ਨੂੰ ਸਮਰਪਿਤ ਸੀ। ਮੇਲੇ ਦੀ ਸ਼ੁਰੂਆਤ ਜਗਰੂਪ ਧਾਲੀਵਾਲ ਵੱਲੋਂ ਪੰਜਾਬ ਤੋਂ ਆਏ ਮਹਿਮਾਨਾਂ ਤੇ ਹਾਲ'ਚ ਹਾਜ਼ਰ ਦਰਸ਼ਕਾਂ ਨੂੰ ਜੀ ਆਇਆਂ ਕਹਿਣ ਨਾਲ ਹੋਈ। ਪਹਿਲੀ ਪੇਸ਼ਕਾਰੀ ਅਗਜ਼ੈਕਟਿਵ ਕਮੇਟੀ ਮੈਂਬਰ ਜਸਵੀਰ ਮੁੰਗਵਾਲ ਦੀ ਕਵਿਤਾ ਨਾਲ ਹੋਈ। ਕੋਹਿਨੂਰ ਆਰਟਸ ਕਲੱਬ ਸਰ੍ਹੀ ਦੇ ਨੰਨ੍ਹੇ ਮੁੰਨੇ ਬੱਚਿਆਂ ਵੱਲੋਂ ਪੇਸ਼ ਕੀਤੇ ਗਏ ਭੰਗੜੇ ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਪਰਵਿੰਦਰ ਸਵੈਚ ਦੀ ਨਿਰਦੇਸ਼ਨਾ ਹੇਠ ਨਸ਼ਿਆਂ ਦੀ ਬੁਰਾਈ ਖਿਲਾਫ਼ ਲਿਖਿਆ ਨਾਟਕ 'ਇਸ ਨਾਟਕ ਦਾ ਕੀ ਰੱਖੀਏ ਨਾਂ' ਅਨੇਕਾਂ ਸਵਾਲ ਖੜ੍ਹੇ ਕਰ ਗਿਆ। ਇਸ ਮੇਲੇ ਦੇ ਮੁੱਖ ਮਹਿਮਾਨ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਤਰਕਸ਼ੀਲ ਲਹਿਰ ਨੂੰ ਸਮਰਪਿਤ ਜੀਵਨ 'ਚੋਂ ਦਿਲਚਸਪ ਘਟਨਾਵਾਂ ਦਰਸ਼ਕਾਂ ਨਾਲ ਸਾਂਝੀਆਂ ਕੀਤੀਆਂ। ਜਦੋਂ ਉਹ ਮੰਚ ਤੋਂ ਬੋਲ ਰਹੇ ਸਨ ਤਾਂ ਦਰਸ਼ਕ ਮੰਤਰ ਮੁਗਧ ਹੋ ਕੇ ਇਸ ਤਰ੍ਹਾਂ ਬੈਠੇ ਸਨ ਜਿਵੇਂ ਉਹ ਅੰਧਵਿਸ਼ਵਾਸਾਂ ਉੱਪਰ ਬਣੀ ਕੋਈ ਫਿਲਮ ਵੇਖ ਰਹੇ ਹੋਣ। ਸ੍ਰੀ ਭਦੌੜ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੰਦਿਆਂ, ਰਹੱਸਮਈ ਘਟਨਾਵਾਂ ਪਿੱਛੇ ਕੰਮ ਕਰਦੇ ਕਾਰਨਾਂ ਦੀ ਪੜਤਾਲ ਕਰਨ ਦਾ ਹੋਕਾ ਦਿੰਦਿਆਂ ਤਾੜੀਆਂ ਦੀ ਗੂੰਜ 'ਚ ਆਪਣੀ ਤਕਰੀਰ ਖ਼ਤਮ ਕੀਤੀ। ਗੁਰਪ੍ਰੀਤ ਭਦੌੜ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਦਰਸ਼ਕਾਂ ਦਾ ਖ਼ੂਬ ਮਨੋਰੰਜਨ ਕੀਤਾ। ਸੁਸਾਇਟੀ ਦੇ ਮੀਤ ਸਕੱਤਰ ਨਿਰਮਲ ਕਿੰਗਰਾ ਨੇ ਆਪਣੀ ਨਜ਼ਮ ਧਾਰਮਿਕ ਜਨੂੰਨਵਾਦ ਪੜ੍ਹੀ। ਮੇਲੇ ਵਿੱਚ ਨਾਟਕ 'ਪ੍ਰੇਤ ਕੈਨੇਡਾ ਵਿੱਚ' ਸਫ਼ਲਤਾ ਪੂਰਵਕ ਖੇਡਿਆ ਗਿਆ ਜਿਸ ਵਿੱਚ ਮੁੱਖ ਪਾਤਰ ਫ਼ੌਜੀ ਦੇ ਰੂਪ ਵਿੱਚ ਸੁਰਿੰਦਰ ਸ਼ਰਮਾ ਤੇ ਨਾਇਕਾ ਦੇ ਰੂਪ ਵਿੱਚ ਬਲਵਿੰਦਰ ਗਰੇਵਾਲ ਸਰਾਹੁਣਯੋਗ ਰਿਹਾ। ਐਡਮਿੰਟਨ ਤੋਂ ਵਿਸ਼ੇਸ਼ ਤੌਰ ਤੇ ਪਹੁੰਚੇ ਸੁਸਾਇਟੀ ਮੈਂਬਰ ਰਘੁਬੀਰ ਬਲਾਸਪੁਰੀ, ਕੁਲਦੀਪ ਕੌਰ ਸਰਾਭਾ ਵੀ ਹਾਜ਼ਰ ਸਨ। ਜਰਨੈਲ ਕੌਰ ਧਾਲੀਵਾਲ ਦੀ ਭਗਤ ਸਿੰਘ ਬਾਰੇ ਕਵਿਤਾ ਨੇ ਤਾੜੀਆਂ ਨਾਲ ਹਾਲ ਗੂੰਜਾ ਦਿੱਤਾ। ਰਘੁਬੀਰ ਬਲਾਸਪੁਰੀ ਨੇ ਵੀ ਬਾਬੇ ਦਾ ਰੋਲ ਬਾਖ਼ੂਬੀ ਨਿਭਾਇਆ। ਇਸ ਸਫਲ ਤਰਕਸ਼ੀਲ ਨਾਟਕ ਮੇਲੇ ਲਈ ਸੁਸਾਇਟੀ ਦੇ ਕਲਾਕਾਰਾਂ, ਵਾਲੰਟੀਅਰਾਂ ਤੇ ਮੈਂਬਰਾਂ ਦਾ ਭਰਵਾਂ ਯੋਗਦਾਨ ਰਿਹਾ। ਸੁਸਾਇਟੀ ਦੇ ਪ੍ਰਧਾਨ ਅਵਤਾਰ ਗਿੱਲ ਨੇ ਸਾਰਿਆਂ ਦਾ ਧੰਨਵਾਦ ਕਰਦਿਆਂ ਮੁੱਖ ਮਹਿਮਾਨ ਨੂੰ ਸਨਮਾਨ ਵਜੋਂ ਯਾਦ ਚਿੰਨ੍ਹ ਭੇਟ ਕੀਤਾ।

**ਅਵਤਾਰ ਗਿੱਲ ਕੈਨੇਡਾ**

**ਇਕਾਈ ਮੁਹਾਲੀ:** ਜਨ ਸਿੱਖਿਆ ਸੰਸਥਾਨ ਸੈਕਟਰ-38 ਚੰਡੀਗੜ੍ਹ ਦੇ ਡਾਇਰੈਕਟਰ ਸ਼੍ਰੀ ਅਰਜਨ ਕੰਬੋਜ ਦੇ ਸੱਦੇ ਤੇ ਸੁਸਾਇਟੀ ਦੀ ਮੁਹਾਲੀ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੀ ਸ਼ੁਰੂਆਤ 'ਚ ਚੰਡੀਗੜ੍ਹ ਜ਼ੋਨ ਦੇ ਜਥੇਬੰਦਕ ਮੁਖੀ ਜਰਨੈਲ ਕ੍ਰਾਂਤੀ ਨੇ ਸੁਸਾਇਟੀ ਦੇ ਕਾਰਜਾਂ ਬਾਰੇ ਦੱਸਿਆ। ਮੁਹਾਲੀ ਇਕਾਈ ਦੇ ਆਗੂ ਜਸਵੰਤ ਮੁਹਾਲੀ ਨੇ ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸਾਂ ਨਾਲ ਸਮਾਜ ਦੇ ਹੋਏ ਨੁਕਸਾਨ ਦਾ ਜ਼ਿਕਰ ਕਰਦਿਆਂ ਸੁਸਾਇਟੀ ਦੀ ਚੁਣੌਤੀ ਨੂੰ ਦੁਹਰਾਇਆ। ਮੁਹਾਲੀ ਇਕਾਈ ਦੇ ਮੁਖੀ ਸਤਨਾਮ ਦਾਊਂ ਨੇ ਜਾਦੂ ਦੇ ਦਿਲਚਸਪ ਖ਼ੇਲ੍ਹ ਵਿਖਾ ਕੇ ਸਾਰਿਆਂ ਦਾ ਮਨੋਰੰਜਨ ਕੀਤਾ। ਇਸ ਮੌਕੇ ਇਕਾਈ ਦੇ ਮੈਂਬਰ ਹਰਪ੍ਰੀਤ ਸਿੰਘ, ਸ਼ਿੰਗਾਰਾ ਸਿੰਘ, ਗੋਰਾ, ਮੈਡਮ ਨੀਰਜ ਬਾਲਾ ਵੀ ਹਾਜ਼ਰ ਸੀ। ਸੰਸਥਾ ਦੇ ਪ੍ਰੋਗਰਾਮ ਅਫ਼ਸਰ ਸ਼੍ਰੀ ਐੱਸ.ਕੇ. ਸ਼ੈਗੀ ਨੇ ਪ੍ਰੋਗਰਾਮ ਪੇਸ਼ ਕਰਨ ਲਈ ਤਰਕਸ਼ੀਲ ਕਾਮਿਆਂ ਦਾ ਧੰਨਵਾਦ ਕੀਤਾ। ਸੰਸਥਾ ਦੇ ਡਾਇਰੈਕਟਰ ਸ਼੍ਰੀ ਕੰਬੋਜ ਦੀ ਪਹਿਲ ਕਦਮੀਂ ਤੇ ਮਨੀ ਮਾਜਰਾ ਬਰਾਂਚ ਦੇ ਬੱਚਿਆਂ ਲਈ ਇਹ ਪ੍ਰੋਗਰਾਮ ਮੁੜ ਕਰਵਾਇਆ ਜਿਸ ਨੂੰ ਵਿਦਿਆਰਥੀਆਂ ਨੇ ਦਿਲਚਸਪੀ ਨਾਲ ਵੇਖਿਆ।

**ਹਰਪ੍ਰੀਤ ਬਲੌਂਗੀ, ਮੁਹਾਲੀ।**

**ਇਕਾਈ ਜਰਗ: ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ 1 ਅਗਸਤ ਨੂੰ ਤੁਰਮਰੀ ਪਿੰਡ ਤੇ ਮਿਡਲ ਤੇ ਪ੍ਰਾਇਮਰੀ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸੁਸਾਇਟੀ ਮੈਂਬਰਾਂ ਸਿਕੰਦਰ ਟੌਂਸਾ, ਗੁਰਦੀਪ ਹੋਲ, ਗੁਰਜੰਟ ਨਸਰਾਲੀ ਤੇ ਵਿੰਦਰ ਸਲਾਨਾ ਨੇ ਤਰਕਸ਼ੀਲ ਵਿਚਾਰਾਂ ਨਾਲ ਵਿਦਿਆਰਥੀਆਂ ਤੇ ਅਧਿਆਪਕਾਂ ਦੀਆਂ ਅਨੇਕਾਂ ਸ਼ੰਕਾਵਾਂ ਨਵਿਰਤ ਕੀਤੀਆਂ। ਉਂਜ ਸਕੂਲ ਦੇ ਬਹੁ ਗਿਣਤੀ ਬੱਚੇ ਪਹਿਲਾਂ ਹੀ ਤਰਕਸ਼ੀਲ ਵਿਚਾਰਾਂ ਤੋਂ ਜਾਣੂੰ ਹਨ। ਸਕੂਲ ਦੇ ਹੈੱਡ ਮਾਸਟਰ ਸ਼੍ਰੀ ਰਾਮ ਦਾਸ ਨਸਰਾਲੀ ਤੇ ਅਧਿਆਪਕਾਂ ਹਰਭਗਤ ਸਿੰਘ ਤੁਰਮਰੀ, ਪਰਮਜੀਤ ਸਿੰਘ ਕਰੌਂਦੀਆ, ਚਮਕੌਰ ਸਿੰਘ, ਸਤਵੀਰ ਸਿੰਘ, ਜਸਵੀਰ ਸਿੰਘ ਰੌਣੀ, ਮਨਜੀਤ ਕੌਰ ਹੌਲ, ਬਲਵਿੰਦਰ ਕੌਰ ਰੌਣੀ ਤੇ ਕਿਰਨਜੀਤ ਕੌਰ ਸਿਰਥਲਾ ਨੇ ਵੀ ਪ੍ਰੋਗਰਾਮ ਦੀ ਸਫ਼ਲਤਾ ਲਈ ਭਰਵਾਂ ਯੋਗਦਾਨ ਦਿੱਤਾ।

**ਇਕਾਈ ਰੋਪੜ: ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ



ਵਿਸਾਖੀ ਦੇ ਮੌਕੇ ਤੇ ਹੈਂਡਵਰਕਸ ਵਿਖੇ ਅਸ਼ੋਕ ਕੁਮਾਰ ਦੀ ਅਗਵਾਈ 'ਚ ਲੋਕਾਂ ਨੂੰ ਜਾਗਰੂਕ ਕਰਨ ਲਈ ਤਰਕਸ਼ੀਲ ਪ੍ਰਦਰਸ਼ਨੀ ਲਗਾਈ ਗਈ। ਇਸ ਮੌਕੇ ਅਜੀਤ ਪ੍ਰਦੇਸੀ, ਹਰਵਿੰਦਰ ਸਿੰਘ ਫਿਰੋਜ਼ਪੁਰ, ਅਸ਼ੋਕ ਕੁਮਾਰ ਤੇ ਪਵਨ ਰੱਤੋਂ ਨੇ ਪ੍ਰਦਰਸ਼ਨੀ ਦੇ ਨਾਲ-ਨਾਲ ਇਕੱਤਰ ਹੋਏ ਲੋਕਾਂ ਨੂੰ ਜਾਦੂ ਦੇ ਟ੍ਰਿਕ ਵੀ ਵਿਖਾਏ। ਜ਼ਿਕਰਯੋਗ ਹੈ ਕਿ ਰੋਪੜ ਦੀ ਸਥਾਨਕ ਅਖ਼ਬਾਰ ਜਨ ਸਮਾਚਾਰ ਨੇ ਪ੍ਰੋਗਰਾਮ ਸਬੰਧੀ ਪ੍ਰਕਾਸ਼ਿਤ ਕੀਤੀ ਆਪਣੀ ਖ਼ਬਰ 'ਚ ਲਿਖਿਆ ਕਿ ਇਹ ਪਹਿਲੀ ਵਾਰ ਹੈ ਕਿ ਕਿਸੇ ਸੰਸਥਾ ਨੇ ਬਿਨਾ ਕਿਸੇ ਲਾਲਚ ਤੋਂ ਲੋਕਾਂ ਨੂੰ ਜਾਗਰੂਕ ਕਰਨ ਦਾ ਉਪਰਾਲਾ ਕੀਤਾ ਹੈ।

**ਸਕੂਲ ਪ੍ਰੋਗਰਾਮ:** ਇਕਾਈ ਵੱਲੋਂ ਮਈ ਦੇ ਪਹਿਲੇ ਹਫ਼ਤੇ ਸਰਕਾਰੀ ਹਾਈ ਸਕੂਲ ਕੋਟਲਾ ਨਿਹੰਗ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਸ਼ੁਰੂਆਤ ਵਿੱਚ ਜਥੇਬੰਦਕ ਮੁਖੀ ਅਸ਼ੋਕ ਕੁਮਾਰ ਨੇ ਡਾਰਵਿਨ ਦੀ ਥਿਊਰੀ ਬਾਰੇ ਵਿਸਥਾਰ ਨਾਲ ਦੱਸਿਆ। ਪਵਨ ਕੁਮਾਰ ਰੱਤੋਂ ਨੇ ਵਹਿਮਾਂ-ਭਰਮਾਂ ਬਾਰੇ ਬੋਲਦਿਆਂ ਅੰਧਵਿਸ਼ਵਾਸਾਂ ਨੂੰ ਤਿਆਗਣ ਲਈ ਪ੍ਰੇਰਿਆ। ਅਜੀਤ ਪ੍ਰਦੇਸੀ ਨੇ ਜਾਦੂ ਦੇ ਸ਼ੋਅ ਪੇਸ਼ ਕਰਕੇ ਬੱਚਿਆਂ ਨੂੰ ਮਿਹਨਤ ਕਰਨ ਤਰਕਸ਼ੀਲ ਸੋਚ ਅਪਨਾਉਣ ਤੇ ਨਸ਼ਿਆਂ ਤੋਂ ਦੂਰ ਰਹਿਣ ਦੀ ਪ੍ਰੇਰਨਾ ਦਿੱਤੀ। ਸਕੂਲ ਦੇ ਮੁਖੀ ਸ਼੍ਰੀਮਤੀ ਕੁਲਵੰਤ ਕੌਰ ਤੇ ਮਾਸਟਰ ਸੁਰਿੰਦਰ ਸਿੰਘ ਨੇ ਸੁਸਾਇਟੀ ਦੇ ਉੱਦਮ ਦੀ ਸ਼ਲਾਘਾ ਕੀਤੀ।

**ਪ੍ਰਦਰਸ਼ਨੀ:** ਇਕਾਈ ਵੱਲੋਂ 15 ਮਈ ਨੂੰ ਚੱਕ ਕਰਮਾ ਪਿੰਡ ਵਿਖੇ ਤੈਰਦੇ ਪੱਥਰ ਦੀ ਪ੍ਰਦਰਸ਼ਨੀ ਲਗਾਈ ਗਈ। ਤਰਕਸ਼ੀਲ ਆਗੂਆਂ ਨੇ ਪ੍ਰਦਰਸ਼ਨੀ ਵੇਖਣ ਜੁੜੇ ਲੋਕਾਂ ਨੂੰ ਦੱਸਿਆ ਕਿ ਅਜਿਹੇ ਪੱਥਰਾਂ ਵਿੱਚ ਸੂਖ਼ਮ ਮੁਸਾਮ ਹੁੰਦੇ ਹਨ ਤੇ ਮੁਸਾਮਾਂ ਵਿੱਚ ਹਵਾ ਭਰਨ ਕਰਕੇ ਇਹ ਪੱਥਰ ਪਾਣੀ 'ਚ ਤੈਰਦੇ ਹਨ। ਇਹ ਪੱਥਰ ਚਮਤਕਾਰੀ ਨਹੀਂ ਸਗੋਂ ਇਨ੍ਹਾਂ ਪਿੱਛੇ ਵਿਗਿਆਨਕ ਕਾਰਨ ਕੰਮ ਕਰਦਾ ਹੈ। ਤਰਕਸ਼ੀਲਾਂ ਨੇ ਚਮਤਕਾਰਾਂ ਦੀ ਹੋਂਦ ਨੂੰ ਮੁੱਢ ਤੋਂ ਰੱਦ ਕਰਦਿਆਂ ਇਕੱਤਰ ਹੋਏ ਪੱਤਰਕਾਰਾਂ ਕੋਲ ਵੀ ਆਪਣਾ ਪੱਖ ਰੱਖਿਆ। ਇਸ ਮੌਕੇ ਤਰਕਸ਼ੀਲ ਆਗੂ ਅਸ਼ੋਕ ਕੁਮਾਰ, ਪਵਨ ਚੱਕ ਕਰਮਾ, ਹਰਨੇਕ ਚੱਕ ਕਰਮਾ ਤੇ ਅਮਰਨਾਥ ਸੈਣੀ ਮਾਜਰਾ ਵੀ ਹਾਜ਼ਰ ਸਨ।

**ਪਵਨ ਕੁਮਾਰ ਰੱਤੋਂ**

**ਸਰਗਰਮੀਆਂ ਇਕਾਈ ਫਗਵਾੜਾ**

1. ਜੋਤਿਸ਼ ਸਮਾਜਿਕ ਮਸਲੇ ਅਤੇ ਤਰਕਸ਼ੀਲਤਾ ਵਿਸ਼ੇ ਉੱਤੇ ਟਾਊਨ ਹਾਲ ਫਗਵਾੜਾ ਵਿਖੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਵਿਸ਼ੇ ਉੱਤੇ ਬੋਲਣ ਵਾਲੇ ਮੁਖ ਬੁਲਾਰੇ ਸਾਥੀ ਸੁਰਜੀਤ ਦੋਧਰ ਸਨ। ਲੋਕਾਂ ਵਲੋਂ ਸੈਮੀਨਾਰ ਵਿੱਚ ਭਰਵੀਂ ਸ਼ਮੂਲੀਅਤ ਕੀਤੀ ਗਈ। ਮੁੱਖ ਬੁਲਾਰੇ ਵਲੋਂ ਜੋਤਿਸ਼ ਵਿਸ਼ੇ ਉੱਤੇ ਗਿਆਨ ਭਰਪੂਰ ਜਾਣਕਾਰੀ ਰੱਖੀ ਗਈ। ਮੁੱਖ ਬੁਲਾਰੇ ਵਲੋਂ ਜੋਤਿਸ਼ ਵਿਸ਼ੇ ਉੱਤੇ ਗਿਆਨ ਭਰਪੂਰ ਜਾਣਕਾਰੀ ਰੱਖੀ ਗਈ, ਬਤੌਰ ਬੁਲਾਰਾ ਵਧੀਆ ਪੇਸ਼ਕਾਰੀ ਸੀ। ਜਿਸ ਨੂੰ ਸਰੋਤਿਆਂ ਨੇ ਕਾਫੀ ਸਲਾਹਿਆ ਵੀ। ਬੁਲਾਰੇ ਵਲੋਂ ਪੇਸ਼ ਕੀਤੇ ਨੁਕਤਿਆਂ ਉੱਤੇ ਬਹਿਸ ਵਿੱਚ ਟਾਂਡਾ ਇਕਾਈ ਦੇ ਲੁਭਾਇਆ ਰਾਮ, ਫਗਵਾੜਾ ਇਕਾਈ ਦੇ ਸੁਰਿੰਦਰਪਾਲ ਪੱਟੀ ਜਗੀਰ, ਘਣਸ਼ਾਮ, ਜਲੰਧਰ ਇਕਾਈ ਦੇ ਮਾਸਟਰ ਜਰਨੈਲ ਸਿੰਘ, ਕਪੂਰਥਲਾ ਇਕਾਈ ਦੇ ਸੁਰਜੀਤ ਟਿੱਬਾ, ਜਲੰਧਰ ਜੋਨ ਦੇ ਮੁਖੀ ਜਸਵਿੰਦਰ ਅਤੇ ਉੱਘੇ ਵਿਦਵਾਨ ਡਾ. ਸੰਤੋਖ ਲਾਲ ਵਿਰਦੀ ਨੇ ਭਾਗ ਲਿਆ। ਸੁਸਾਇਟੀ ਦੇ ਸੂਬਾ ਆਗੂ ਮਾ. ਸੁਖਦੇਵ ਫਗਵਾੜਾ ਨੇ ਸਟੇਜ ਸੰਚਾਲਨ ਕੀਤਾ।

**ਸੁਖਦੇਵ ਫਗਵਾੜਾ**

2. ਹਾਈ ਸਕੂਲਾਂ ਵਿੱਚ ਬੱਚਿਆਂ ਅਤੇ ਅਧਿਆਪਕਾਂ ਦੇ ਰੂ-ਬ-ਰੂ ਤਰਕਸ਼ੀਲ ਸੁਸਾਇਟੀ ਇਕਾਈ ਫਗਵਾੜਾ ਦੇ ਸਾਥੀਆਂ ਵਲੋਂ ਇਲਾਕੇ ਦੇ ਹਾਈ ਸਕੂਲ ਖੋਥੜਾ, ਹਾਈ ਸਕੂਲ ਵਿਰਕਾਂ ਵਿੱਚ ਪ੍ਰੋਗਰਾਮ ਕੀਤੇ ਗਏ ਜਿਸ ਵਿੱਚ ਬੁਲਾਰੇ ਸਾਥੀ ਜਸਵਿੰਦਰ ਫਗਵਾੜਾ ਤੇ ਸੁਰਿੰਦਰਪਾਲ ਪੱਟੀ ਜਗੀਰ ਨੇ ਬੱਚਿਆਂ ਨੂੰ ਸੰਬੋਧਨ ਕਰਦਿਆਂ ਸਮਝਾਇਆ ਕਿ ਅੰਧਵਿਸ਼ਵਾਸ ਵਹਿਮ ਭਰਮ, ਜਾਤ ਪ੍ਰਸਤੀਆਂ ਅਤੇ ਅਖੌਤੀ ਧਾਰਮਿਕਤਾ ਜਿਸ ਤਰ੍ਹਾਂ ਛੋਟੇ ਹੁੰਦੇ ਬੱਚਿਆਂ ਦੇ ਵਿਕਾਸ ਨੂੰ ਰੋਕਦੀ ਹੈ ਅਤੇ ਵੱਡੇ ਹੋਣ ਤੋਂ ਬਾਅਦ ਦੀ ਕਿਵੇਂ ਮਨੁੱਖ ਦੇ ਅੰਤ ਤੱਕ ਇਸ ਕੂੜੇ ਨੂੰ ਢੋਅਦਾ ਹੋਇਆ ਆਪਣੇ ਦੁੱਖਾਂ ਤੇ ਕਸ਼ਟਾਂ ਦੇ ਇਲਾਜ ਲਈ ਸੰਘਰਸ਼ ਕਰਨ ਦੀ ਬਜਾਏ ਸਾਧਾਂ ਸੰਤਾਂ ਦੇ ਜਾਲ 'ਚ ਫਸਿਆ ਤੇ ਅਗਲੇ ਪਿਛਲੇ ਜਨਮਾਂ ਦੀ ਝੂਠੀ ਕਹਾਣੀ 'ਚ ਫਸਿਆ ਹੀ ਕੂਚ ਕਰ ਜਾਂਦਾ ਹੈ। ਲੋੜ ਹੈ ਅਸੀਂ ਵਿਗਿਆਨ ਨਜ਼ਰੀਏ ਦੇ ਧਾਰਨੀ ਬਣੀਏ ਅਤੇ ਸਮੱਸਿਆਵਾਂ ਦੇ ਕਾਰਨਾਂ ਦੀ ਖੋਜ ਕਰਕੇ ਤੇ ਉਨ੍ਹਾਂ ਦਾ ਠੀਕ ਹੱਲ ਲੱਭੋ ਵਧੀਆ ਜੀਵਨ ਜੀਵੀਏ ਤੇ ਇਸ ਧਰਤੀ ਨੂੰ ਸਵਰਗ ਬਣਾਈਏ। ਇਨ੍ਹਾਂ ਪ੍ਰੋਗਰਾਮਾਂ ਵਿੱਚ ਸਾਥੀ ਚਰਨਦਾਸ, ਨਰੰਜਨ ਲਵਲੀ ਅਤੇ ਸੁਰਿੰਦਰਪਾਲ ਦੁਸਾਂਝ ਜਥੇਬੰਦਕ ਮੁਖੀ ਨੇ ਵੀ ਸ਼ਮੂਲੀਅਤ ਕੀਤੀ ਇਨ੍ਹਾਂ ਸਾਥੀਆਂ ਵਲੋਂ ਤਰਕਸ਼ੀਲ ਸਾਹਿਤ ਵੀ ਕਾਫੀ ਵੇਚਿਆ ਗਿਆ ਅਤੇ ਪ੍ਰਸ਼ੰਸਾ ਵਿੱਚ ਖਾਸ ਯੋਗਦਾਨ ਪਾਇਆ ਗਿਆ।

**ਜਸਵਿੰਦਰ ਫਗਵਾੜਾ**

**ਇਕਾਈ ਲੁਧਿਆਣਾ: ਸੂਰਜ ਗ੍ਰਹਿਣ ਸਮੇਂ ਪ੍ਰੋਗਰਾਮ:**

ਸੂਰਜ ਗ੍ਰਹਿਣ ਬਾਰੇ ਟੀ.ਵੀ. ਮੀਡੀਆ ਦੇ ਵੱਖ ਵੱਖ ਚੈਨਲਾਂ ਰਾਹੀਂ ਕਈ ਜੋਤਸ਼ੀਆਂ ਅਤੇ ਤਾਂਤਰਿਕਾਂ ਵੱਲੋਂ ਪ੍ਰਚਾਰੇ ਜਾ ਰਹੇ ਅੰਧ ਵਿਸ਼ਵਾਸਾਂ ਨੂੰ ਚਣੌਤੀ ਦਿੰਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ ਲੁਧਿਆਣਾ ਵੱਲੋਂ ਇੱਕ ਵਿਗਿਆਨਕ ਪ੍ਰੋਗਰਾਮ ਸਰਕਾਰੀ ਹਾਈ ਸਕੂਲ ਸੁਨੇਤ ਵਿਖੇ ਕੀਤੇ ਗਿਆ।

ਇਸ ਦੌਰਾਨ ਡਾ. ਨਰਿੰਦਰਜੀਤ ਸਿੰਘ ਇੰਚਾਰਜ ਨਹਿਰੂ ਪਲੈਨਟੇਰੀਅਮ ਲੁਧਿਆਣਾ ਨੇ ਸੂਰਜ ਗ੍ਰਹਿਣ ਬਾਰੇ ਜੋਤਿਸ਼ੀਆਂ ਵੱਲੋਂ ਕੀਤੇ ਜਾ ਰਹੇ ਕੂੜ ਪ੍ਰਚਾਰ ਤੋਂ ਸੁਚੇਤ ਕਰਦਿਆਂ ਸਪੱਸ਼ਟ ਕੀਤਾ ਕਿ ਗ੍ਰਹਿਣ ਸਮੇਂ ਦਾਨ-ਪੁੰਨ ਆਦਿ ਕਰਨ ਦੀਆਂ ਗੱਲਾਂ ਕਰਕੇ ਲੋਕਾਂ ਨੂੰ ਅਸਲੀਅਤ ਤੋਂ ਪਾਸੇ ਰੱਖਣਾ ਉਹਨਾਂ ਨਾਲ ਧੋਖਾ ਕਰਨਾ ਹੈ। ਉਹਨਾਂ ਨੇ ਸੂਰਜ ਅਤੇ ਚੰਦਰਮਾ ਦੇ ਗ੍ਰਹਿਣਾਂ ਬਾਰੇ ਸਪਸ਼ਟ ਕੀਤਾ ਕਿ ਸੂਰਜ ਗ੍ਰਹਿਣ ਧਰਤੀ ਉੱਪਰ ਚੰਦਰਮਾ ਦਾ ਪ੍ਰਛਾਵਾਂ ਹੈ ਅਤੇ ਚੰਦਰਮਾ ਗ੍ਰਹਿਣ ਧਰਤੀ ਉੱਪਰ ਧਰਤੀ ਦਾ ਪ੍ਰਛਾਵਾਂ ਹੈ। ਸੂਰਜ ਵਿੱਚੋਂ ਜੋ ਕਿਰਨਾਂ ਆਮ ਦਿਨਾਂ ਵਿੱਚ ਨਿਕਲਦੀਆਂ ਹਨ ਉਹੀ ਗ੍ਰਹਿਣ ਵਾਲੇ ਦਿਨਾਂ ਵਿੱਚ ਨਿਕਲਦੀਆਂ ਹਨ। ਉਹੀ ਗ੍ਰਹਿਣ ਵਾਲੇ ਦਿਨ ਨਿਕਲਦੀਆਂ ਹਨ ਜਿਨਾਂ ਦਾ ਆਮ ਜਿੰਦਗੀ 'ਤੇ ਕੋਈ ਮਾੜਾ ਪ੍ਰਭਾਵ ਨਹੀਂ ਪੈਂਦਾ। ਉਨ੍ਹਾਂ ਜੋਤਸ਼ੀਆਂ ਵੱਲੋਂ ਪ੍ਰਚਾਰੇ ਜਾਂਦੇ ਮੰਗਲ ਦੋਸ਼, ਸ਼ਨੀ ਦੋਸ਼ ਅਤੇ ਪਿੱਤਰ ਦੋਸ਼ ਆਦਿ ਨੂੰ ਕੋਰਾ ਝੂਠ ਦੱਸਦਿਆਂ ਕਿਹਾ ਕਿ ਉਹ ਸਭ ਕੁਝ ਲੋਕਾਂ ਨੂੰ ਗੁੰਮਰਾਹ ਕਰਕੇ ਉਹਨਾਂ ਦੀ ਲੁੱਟ ਕਰਨ ਤੋਂ ਬਿਨਾਂ ਕੁੱਝ ਵੀ ਨਹੀਂ ਹੈ। ਉਹਨਾਂ ਗਰਭਵਤੀ ਔਰਤਾਂ ਅਤੇ ਛੋਟੇ ਬੱਚਿਆਂ ਬਾਰੇ ਦੱਸਿਆ ਕਿ ਗ੍ਰਹਿਣ ਸਮੇਂ ਇਹਨਾਂ ਉੱਪਰ ਕੋਈ ਵੀ ਦੁਰਪ੍ਰਭਾਵ ਨਹੀਂ ਹੁੰਦਾ। ਉਨ੍ਹਾਂ ਇਸ ਸਮੇਂ ਸੂਰਜ ਗ੍ਰਹਿਣ ਸਮੇਂ ਲੋਕਾਂ ਨੂੰ ਘਰਾਂ ਵਿੱਚ ਬੈਠਕੇ ਪੂਜਾ ਪਾਠ, ਮੰਤਰਾਂ ਦਾ ਜਾਪ ਕਰਨ ਦੀ ਜੋਤਿਸ਼ੀਆਂ ਵੱਲੋਂ ਨਸੀਅਤ ਦੇਣ ਨੂੰ ਅੰਧ ਵਿਸ਼ਵਾਸਾਂ ਵੱਲ ਧਕੇਲਣਾ ਦੱਸਦਿਆਂ ਕਿਹਾ ਕਿ ਅਜਿਹਾ ਕਰਨ ਨਾਲ ਸਾਡੀ ਜ਼ਿੰਦਗੀ ਦਾ ਕਈ ਮੰਤਵ ਪੂਰਾ ਨਹੀਂ ਹੋ ਸਕਦਾ। ਤਰਕਸ਼ੀਲ ਸੁਸਾਇਟੀ ਦੇ ਆਗੂਆਂ ਜਸਵੰਤ ਜੀਰਖ ਅਤੇ ਦਲਬੀਰ ਕਟਾਣੀ ਨੇ ਇਸ ਸਮੇਂ ਸੰਬੋਧਨ ਕਰਦਿਆਂ ਕਿਹਾ ਕਿ ਸਾਡੇ ਸੰਵਿਧਾਨ ਦੀ ਧਾਰਾ 51-ਏ ਅਧੀਨ ਗੈਰ ਵਿਗਿਆਨਕ ਅਤੇ ਅੰਧਵਿਸ਼ਵਾਸ ਫੈਲਾਉਣ ਵਾਲੇ ਲੋਕਾਂ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ, ਪਰ ਸਰਕਾਰ ਅਤੇ ਪ੍ਰਸ਼ਾਸਨ ਇਸ ਵੱਲ ਕੋਈ ਧਿਆਨ ਨਹੀਂ ਦੇ ਰਿਹਾ ਹੈ ਜਿਸ ਕਰਕੇ ਤਰ੍ਹਾਂ-ਤਰ੍ਹਾਂ ਦੇ ਜੋਤਸ਼ੀ, ਤਾਂਤਰਿਕ ਅਥੇ ਬਾਬੇ ਆਪਣੇ ਡੇਰੇ ਬਿਨਾਂ ਖੌਫ ਚਲਾਕੇ ਲੋਕਾਂ ਦੀ ਲੁੱਟ ਕਰਦੇ ਆ ਰਹੇ ਹਨ। ਉਹਨਾਂ ਲੋਕਾਂ ਨੂੰ ਸੱਦਾ ਦਿੰਦਿਆਂ ਕਿਹਾ ਕਿ ਉਹ ਇਹਨਾਂ ਦੇ ਡੇਰਿਆਂ 'ਤੇ ਜਾ ਕੇ ਮੱਥਾ ਟੇਕਣ ਦੀ ਬਜਾਏ ਆਪਣੀ ਸਮੱਸਿਆ ਦੇ ਅਸਲ ਕਾਰਨਾਂ ਨੂੰ ਸਮਝਣ ਦਾ ਯਤਨ ਕਰਨ ਕਿਉਂਕਿ ਕਾਰਨ ਸਮਝੇ ਬਿਨਾਂ ਕਿਸੇ ਸਮੱਸਿਆ ਦਾ ਹੱਲ ਨਹੀਂ ਹੋ ਸਕਦਾ। ਇਸ ਸਮੇਂ ਸਾਰੇ ਸਕੂਲ ਦੇ ਬੱਚਿਆਂ ਅਤੇ ਅਧਿਆਪਕਾਂ ਸਮੇਤ ਸਾਬਕਾ ਅਧਿਆਪਕ ਸੁਖਦੇਵ ਸਿੰਘ, ਸਾਬਕਾ ਪ੍ਰਿੰਸੀਪਲ ਹਰਭਜਨ ਸਿੰਘ, ਤਰਕਸ਼ੀਲ ਆਗੂ ਮੋਹਣ ਜੀਤ ਬਰੀਕੇ ਹਾਜ਼ਰ ਸਨ। ਅਖੀਰ ਵਿੱਚ ਅਧਿਆਪਕਾ ਸ਼੍ਰੀਮਤੀ ਜਸਬੀਰ ਕੌਰ ਨੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕੀਤਾ।

**ਜਸਵੰਤ ਜੀਰਖ**

**ਜੋਨ ਨਵਾਂ ਸ਼ਹਿਰ: ਸੈਮੀਨਾਰ:** 26-7-09 ਜੋਨ ਨਵਾਂਸ਼ਹਿਰ ਵਲੋਂ ਸ. ਭਾਗ ਸਿੰਘ ਹਾਲ ਗੜਸ਼ੰਕਰ ਵਿਖੇ ਅੰਧ ਵਿਸ਼ਵਾਸਾਂ ਵਿਰੁੱਧ ਕਾਨੂੰਨ ਵਿਸ਼ੇ 'ਤੇ ਸੈਮੀਨਾਰ ਕਵਾਇਆ ਗਿਆ। ਵਿਸ਼ੇ 'ਤੇ ਮੁੱਖ ਤਕਰੀਰ ਸ਼੍ਰੀ ਹਰਿੰਦਰ ਲਾਲੀ ਐਡਵੋਕੇਟ ਸੁਬਾਈ ਆਗੂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਨੇ ਕੀਤੀ। ਇਸ ਸੈਮੀਨਾਰ ਵਿੱਚ ਜੋਨ ਨਵਾਂਸ਼ਹਿਰ ਦੀ ਲਗਭਗ ਸਮੁੱਚੀ ਮੈਂਬਰਸ਼ਿਪ ਅਤੇ ਵਿਗਿਆਨਕ ਚਿੰਤਨ ਦੀ ਚੇਟਕ ਰੱਖਦੇ ਚਿੰਤਕਾਂ ਨੇ ਸ਼ਮੂਲੀਅਤ ਕੀਤੀ। ਸੱਤਪਾਲ ਸਲੋਹ ਨੇ ਸ਼ੁਰੂਆਤ ਕਰਦਿਆਂ ਮੁਖ ਵਕਤਾ ਅਤੇ ਹਾਜ਼ਰੀਨ ਨੂੰ ਜੀ ਆਇਆ ਕਿਹਾ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੰਤਵ ਅਤੇ ਕਾਰਜਾਂ ਦੀ ਸੰਖੇਪ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਕੁਝ ਲੋਕ ਅਤੇ ਸ਼ਾਸਕ ਵਰਗ ਚਾਣਕਯ ਦੁਆਰਾ ਦਿੱਤੀਆਂ ਹਦਾਇਤਾਂ ਜਿਵੇਂ ਰਿਆਇਆ ਨੂੰ ਅੰਧਵਿਸ਼ਵਾਸਾਂ, ਕਿਸਮਤਵਾਦ ਅਤੇ ਧਰਮ-ਕਰਮ ਆਦਿ 'ਚ ਫਸਾਈ ਰੱਖਣ, ਦੀ ਪਾਲਣਾ ਕਰਕੇ ਦੇਸ਼ ਦੇ ਨਾਗਰਿਕਾਂ ਨਾਲ ਧਰੋਹ ਕਮਾ ਰਹੇ ਹਨ। ਮੁੱਖ ਵਕਤਾ ਹਰਿੰਦਰ ਲਾਲੀ ਐਡਵੋਕੇਟ ਨੇ ਭਾਰਤੀ ਸੰਵਿਧਾਨ ਦੇ ਅਨੁਛੇਦ 51 ਏ ਅਧੀਨ ਮੌਲਿਕ ਜ਼ਿੰਮੇਵਾਰੀਆਂ ਦੀ ਵਿਆਖਿਆ ਕਰਦਿਆਂ ਸਿੱਟਾ ਕੱਢਿਆ ਕਿ ਹਰੇਕ ਨਾਗਰਿਕ ਦਾ ਇਸ ਅਨੁਛੇਦ ਅਨੁਸਾਰ ਫਰਜ ਬਣਦਾ ਹੈ ਕਿ ਉਹ ਧਾਰਮਿਕ ਕੱਟੜਪੁਣੇ, ਈਸ਼ਵਰਵਾਦੀ ਸੋਚ ਤੋਂ ਖਹਿੜਾ ਛੁਡਵਾ ਕੇ ਆਪਸੀ ਭਾਈਚਾਰੇ ਵਾਲੀ ਵਿਗਿਆਨਕ ਸੋਚ ਨੂੰ ਅਪਣਾਵੇ। ਉਹਨਾਂ ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ ਦਵਾਈਆਂ ਅਤੇ ਜਾਦੂਈ ਇਲਾਜ (ਇਤਰਾਜ਼ਯੋਗ ਇਸ਼ਤਿਹਾਰਬਾਜੀ) ਕਨੂੰਨ 1954 ਸਬੰਧੀ ਜਾਣਕਾਰੀ ਦਿੰਦਿਆਂ ਕਿਹਾ ਕਿ ਇਸ ਕਨੂੰਨ ਨਾਲ ਜਾਦੂਈ ਯੋਗਤਾਵਾਂ ਨਾਲ ਭਾਵ ਜਾਦੂ-ਟੂਣੇ,ਤਾਗੇ-ਤਵੀਤਾਂ ਆਦਿ ਨਾਲ ਇਲਾਜ ਕਰਨ ਅਤੇ ਇਸ ਸਬੰਧੀ ਇਸ਼ਤਿਹਾਰਬਾਜੀ ਕਰਨ 'ਤੇ ਰੋਕ ਲਗਾਈ ਗਈ ਹੈ। ਇਸੇ ਕਾਨੂੰਨ ਦੀ ਧਾਰ 3(ਸ) ਅਤੇ ਧਾਰਾ 14 ਅਧੀਨ ਦਰਜ 54 ਬੀਮਾਰੀਆਂ ਦੇ ਇਲਾਜ ਲਈ ਗੁੰਮਰਾਹ ਕੁੰਨ ਪ੍ਰਚਾਰ ਅਤੇ ਦਵਾਈਆਂ ਦੀ ਮਸ਼ਹੂਰੀ 'ਤੇ ਵੀ ਰੋਕ ਲਗਾਈ ਗਈ ਹੈ। ਇਸ ਕਾਨੂੰਨ ਦੀ ਉਲੰਘਣਾ ਕਰਨ ਵਾਲੇ ਵਿਅਕਤੀਆਂ ਨੂੰ ਬਿਨ੍ਹਾਂ ਵਰੰਟ ਜ਼ਾਰੀ ਕੀਤਿਆਂ ਗ੍ਰਿਫਤਾਰ ਕੀਤਾ ਜਾ ਸਕਦਾ ਹੈ। ਪਹਿਲੀ ਵਾਰ ਜੁਰਮ ਸਾਬਤ ਹੋਣ 'ਤੇ ਛੇ ਮਹੀਨੇ ਦੀ ਕੈਦ ਜਾਂ ਜੁਰਮਾਨਾ ਜਾਂ ਦੋਵੇਂ ਅਤੇ ਦੁਬਾਰਾ ਜੁਰਮ ਸਾਬਤ ਹੋਣ 'ਤੇ ਇੱਕ ਸਾਲ ਦੀ ਸਜ਼ਾ ਜਾਂ ਜੁਰਮਾਨਾ ਜਾਂ ਦੋਵੇ ਹੋ ਸਕਦੇ ਹਨ। ਉਨ੍ਹਾਂ ਜਾਦੂਈ ਇਲਾਜ ਸਬੰਧੀ ਸਾਧੂ, ਸੰਤਾਂ, ਤਾਂਤਰਿਕਾਂ ਅਤੇ ਜੋਤਿਸ਼ੀਆਂ ਵਿਰੁੱਧ ਅਦਾਲਤ ਵਿੱਚ ਚੱਲ ਰਹੇ ਕੇਸਾਂ ਦੇ ਹਵਾਲੇ ਵੀ ਦਿੱਤੇ। ਹਰਿੰਦਰ ਲਾਲੀ ਨੇ 'ਕੇਬਲ ਟੈਲੀਵਿਜ਼ਨ ਨੈੱਟਵਰਕ ਰੂਲਜ਼ 1994' ਦੀ ਵਿਸਥਾਰ ਵਿੱਚ ਜਾਣਕਾਰੀ ਦਿੱਤੀ। ਇਸ ਕਾਨੂੰਨ ਦੀ, ਕੇਬਲ ਟੀ.ਵੀ ਅਤੇ ਹੋਰ ਚੈਨਕ ਅਖੌਤੀ ਭੂਤਾਂ-ਪ੍ਰੇਤਾਂ, ਗੈਬੀ ਸ਼ਕਤੀਆਂ,



ਆਤਮਾਵਾਂ, ਜੋਤਿਸ਼ ਸ਼ਾਸਤਰ, ਰਾਸ਼ੀਫਲ, ਵਾਸਤੂ-ਸ਼ਾਸਤਰ, ਤਾਂਤਰਿਕ ਵਿੱਦਿਆ, ਅੰਧਵਿਸ਼ਵਾਸਾਂ, ਅਸ਼ਲੀਲਤਾ ਫੈਲਾਉਣ ਵਾਲੇ, ਬੱਚਿਆਂ 'ਚ ਮਾਨਸਿਕ ਵਿਗਾੜ ਪੈਦਾ ਕਰਨ ਵਾਲੇ ਪ੍ਰੋਗਰਾਮਾਂ, ਸੀਰੀਅਲਾਂ, ਫਿਲਮਾਂ ਦਾ ਪ੍ਰਸਾਰਨ ਕਰਕੇ ਅਤੇ ਦੋਸ਼-ਰਹਿਤ ਸਮੱਗਰੀ ਦੀ ਮਸ਼ਹੂਰੀ ਕਰਕੇ, ਧਾਰਾ 6 ਅਤੇ 7 ਦੀ ਉਲੰਘਣਾ ਕਰ ਰਹੇ ਹਨ। ਲੋਕਾਂ ਨੂੰ ਇਨ੍ਹਾਂ ਕਾਨੂੰਨਾਂ ਦੀ ਜਾਣਕਾਰੀ ਨਹੀਂ ਪ੍ਰੰਤੂ ਪ੍ਰਸ਼ਾਸਨ ਇਸ ਤੋਂ ਜਾਣੂੰ ਹੋਣ ਦੇ ਬਾਵਜੂਦ ਵੀ ਉਨ੍ਹਾਂ ਖਿਲਾਫ ਕੋਈ ਕਾਰਵਾਈ ਨਹੀਂ ਕਰ ਰਿਹਾ। ਅਖੀਰ ਲੋਕਾਂ ਨੂੰ ਜਾਗਰਤ ਹੋਣ ਪਏਗਾ ਅਤੇ ਅੰਧਵਿਸ਼ਵਾਸਾਂ ਵਿਰੁੱਧ ਬਣੇ ਕਾਨੂੰਨਾਂ ਦੀ ਉਲੰਘਣਾ ਕਰਨ ਵਾਲੇ ਪਾਖੰਡੀਆਂ ਨੂੰ ਜੇਲ ਦੀਆਂ ਸਲਾਖਾਂ ਪਿੱਛੇ ਬੰਦ ਕਰਨਾ ਪਏਗਾ। ਉਪਰੋਕਤ ਤੋਂ ਇਲਾਵਾ ਉਨ੍ਹਾਂ ਮਾਨਸਿਕ ਸਿਹਤ ਕਾਨੂੰਨ 1987 ਦੀ7 ਵਿਸਥਾਰ 'ਚ ਵਿਆਖਿਆ ਕੀਤੀ। ਇਸ ਸੈਮੀਨਾਰ 'ਚ ਹੋਰਾਂ ਤੋਂ ਇਲਾਵਾ ਕੰਢੀ ਸੰਘਰਸ਼ ਕਮੇਟੀ ਦੇ ਜਨਰਲ ਸਕੱਤਰ ਕਾਮਰੇਡ ਦਰਸ਼ਨ ਮੱਟੂ ਅਤੇ ਪ੍ਰੋਫੈਸਰ ਸਤਨਾਮ ਸਿੰਘ ਨੇ ਵੀ ਬਹਿਸ 'ਚ ਹਿਸਾ ਲਿਆ। ਕਰੀਬ 30 ਕੁ ਲਿਖਤੀ ਸੁਆਲ ਸਰੋਤਿਆਂ ਨੇ ਮੁੱਖ ਵਕਤਾ ਨੂੰ ਕੀਤੇ, ਉਨ੍ਹਾਂ ਇਨ੍ਹਾਂ ਦੇ ਤਸੱਲੀਬਖਸ਼ ਉੱਤਰ ਦਿੱਤੇ। ਤਰਕਸ਼ੀਲ ਆਗੂਆਂ ਮੁਕੰਦ ਲਾਲ ਅਤੇ ਸੁਰਿੰਦਰ ਕਰੀਮਪੁਰੀ ਨੇ ਟ੍ਰਿਕ ਦਿਖਾ ਕੇ ਅਤੇ ਮਾ. ਸ਼ੰਕਰ, ਮਦਨ ਪਟਵਾਰੀ ਨੇ ਇਨਕਲਾਬੀ ਗੀਤ ਸੁਣਾਏ। ਮੰਚ ਸੰਚਾਲਨ ਜ਼ੋਨ ਨਵਾਂ ਸ਼ਹਿਰ ਦੇ ਜੱਥੇਬੰਦਕ ਮੁਖੀ ਜੋਗਿੰਦਰ ਕੁੱਲੇਵਾਲ ਨੇ ਕੀਤਾ। ਇਕਾਈ ਗੜਸ਼ੰਕਰ ਦੇ ਜਥੇਬੰਦਕ ਮੁਖੀ ਮਾ. ਨਰੇਸ਼ ਭੰਮੀਆਂ ਨੇ ਸੈਮੀਨਾਰ 'ਚ ਆਏ ਸੱਜਣਾਂ ਧੰਨਵਾਦ ਕੀਤਾ।

**ਸੱਤਪਾਲ ਸਲੋਹ, ਨਵਾਂ ਸ਼ਹਿਰ**

**ਇਕਾਈ ਕਾਲਾਂਵਾਲੀ: ਸਕੂਲ ਪ੍ਰੋਗਰਾਮ:** ਬੇਅੰਤ ਵਿੱਦਿਆ ਭਵਨ ਜੀਵਨ ਨਗਰ ਡੱਬਵਾਲੀ ਰੋਡ ਤੇ ਬਣੇ ਹਾਈ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਜਾਦੂ ਦੇ ਸ਼ੋਅ ਵਿਖਾਏ ਗਏ ਤੇ ਤਰਕਸ਼ੀਲ ਆਗੂ ਸ਼ਮਸ਼ੇਰ ਚੋਰਮਾਰ ਨੇ ਵਿਗਿਆਨਕ ਵਿਚਾਰਾਂ ਦੀ ਰੋਸ਼ਨੀ 'ਚ ਆਪਣੀ ਤਕਰੀਰ ਰਾਹੀਂ ਵਿਦਿਆਰਥੀਆਂ ਨੂੰ ਇਸ ਸੋਚ ਨਾਲ ਜੁੜਨ ਲਈ ਪ੍ਰੇਰਿਆ। ਵਿਦਿਆਰਥੀਆਂ ਨਾਲ ਸੁਆਲ ਜਵਾਬ ਕੀਤੇ ਗਏ ਤੇ ਵਿਗਿਆਨ ਸਬੰਧੀ ਉਨ੍ਹਾਂ ਦੀ ਜਾਣਕਾਰੀ ਨਾਲ ਉਨ੍ਹਾਂ ਦੇ ਮਾਨਸਿਕ ਪੱਧਰ ਦੀ ਪਰਖ਼ ਕੀਤੀ ਗਈ। ਜਗਦੀਸ਼ ਸਿੰਘਪੁਰਾ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ। ਇਸ ਸਕੂਲ ਦੀ ਖਾਸੀਅਤ ਇਹ ਹੈ ਕਿ ਇੱਥੇ ਸਵੇਰ ਦੀ ਸਭਾ 'ਚ ਕਿਸੇ ਕਿਸਮ ਦੀ ਕੋਈ ਧਾਰਮਿਕ ਪ੍ਰਾਰਥਨਾ ਨਹੀਂ ਕੀਤੀ ਜਾਂਦੀ ਬਲਕਿ ਬੱਚਿਆਂ ਦੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਵਿਕਸਿਤ ਕਰਨ ਲਈ ਯਤਨ ਜੁਟਾਏ ਜਾਂਦੇ ਹਨ।

**ਸ਼ਮਸ਼ੇਰ ਸਿੰਘ ਚੋਰਮਾਰ**

**ਇਕਾਈ ਸ਼ਾਹਕੋਟ: ਸੈਮੀਨਾਰ:** ਇਸ ਇਕਾਈ ਵਲੋਂ ਸਥਾਨਕ ਸਰਕਾਰੀ ਹਸਪਤਾਲ ਦੇ ਟਰੇਨਿੰਗ ਹਾਲ ਅੰਦਰ *'ਵੱਧ ਰਹੀ ਧਾਰਮਿਕ ਕੱਟੜਤਾ ਅਤੇ ਜਾਤੀਵਾਦ ਬਨਾਮ ਰਾਜਨੀਤੀ ਤੇ ਮੀਡੀਆ'* ਵਿਸ਼ੇ ਉੱਪਰ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਵਿੱਚ ਮੁੱਖ ਵਕਤਾ ਵਜੋਂ ਸ਼੍ਰੋਮਣੀ ਪੱਤਰਕਾਰ ਅਤੇ 'ਨਵਾਂ ਜਮਾਨਾ' ਸਹਿ-ਸੰਪਾਦਕ ਕਾਮਰੇਡ ਜਤਿੰਦਰ ਪਨੂੰ ਸ਼ਾਮਲ ਹੋਏ।

ਵਿਸ਼ੇ ਸਬੰਧੀ ਸੰਬੋਧਨ ਕਰਦਿਆਂ ਕਾਮਰੇਡ ਪਨੂੰ ਨੇ ਕਿਹਾ ਕਿ ਧਾਰਮਿਕ ਅਤੇ ਜਾਤੀਵਾਦ ਕੱਟੜਤਾ ਵਧਾਉਣ ਵਿੱਚ ਸਾਡੇ ਰਾਜਸੀ ਆਗੂਆਂ ਦੀ ਵੋਟ-ਪਹੁੰਚ ਦਾ ਵੱਡਾ ਹੱਥ ਹੈ। ਇਸ ਕੱਟੜਤਾ ਨੂੰ ਹੋਰ ਫੈਲਾਉਣ ਵਿੱਚ ਮੀਡੀਆ ਨੇ ਵੀ ਕੋਈ ਕਸਰ ਨਹੀਂ ਛੱਡੀ। ਉਨ੍ਹਾਂ ਰਾਜਸੀ ਲੋਕਾਂ ਨੂੰ ਆਮ ਲੋਕਾਂ 'ਤੇ 'ਤਰਸ' ਕਰਨ ਅਤੇ ਮੀਡੀਆ ਨਾਲ ਸਬੰਧਤ ਲੋਕਾਂ ਨੂੰ ਜਿੰਮੇਵਾਰੀ ਨਿਭਾਉਣ ਅਤੇ ਸੰਜਮ ਵਰਤਣ ਦੀ ਸਲਾਹ ਦਿੰਦਿਆਂ ਵਿਸ਼ੇ ਸਬੰਧੀ ਵਿਸਥਾਰ ਨਾਲ ਚਰਚਾ ਕੀਤੀ।

ਕਾਮਰੇਡ ਪਨੂੰ ਨੇ ਰਾਜਸੀ ਲੋਕਾਂ ਦੇ ਕਿਰਦਾਰ ਦੀ ਗੱਲ ਕਰਦਿਆਂ ਉਨ੍ਹਾਂ ਕਿਹਾ ਕਿ ਵੋਟ ਪ੍ਰਾਪਤੀ ਦੀ ਨਾਂਹ ਪੱਖੀ ਪਹੁੰਚ ਦੇ ਚੱਲਦਿਆਂ ਪਹਿਲਾਂ ਧਾਰਮਿਕ ਮੁੱਦੇ ਉਭਾਰਦੇ ਹਨ ਤੇ ਵਿਸਫੋਟਕ ਸਥਿਤੀ ਤੱਕ ਪਹੁੰਚਾਉਣ ਲਈ ਤੂਲ ਦਿੰਦੇ ਹਨ।

ਰੱਬ ਦੀ ਹੋਂਦ ਬਾਰੇ ਗੱਲ ਕਰਦਿਆਂ ਕਾਮਰੇਡ ਪਨੂੰ ਨੇ ਕਿਹਾ ਕਿ ਜਿੱਥੇ ਸਾਡੀ ਜਾਣਕਾਰੀ ਦੀ ਹੱਦ ਖਤਮ ਹੁੰਦੀ ਹੈ ਉਥੋਂ ਰੱਬ ਦੀ ਹੋਂਦ ਸ਼ੁਰੂ ਹੁੰਦੀ ਹੈ। ਜਿਵੇਂ ਜਿਵੇਂ ਵਿਗਿਆਨ ਦਾ ਪਸਾਰਾ ਵਧਦਾ ਜਾਵੇਗਾ ਉਵੇਂ ਉਵੇਂ ਰੱਬ ਦੀ ਹੋਂਦ ਦਾ ਸੰਕਲਪ ਸੁੰਗੜਦਾ ਜਾਵੇਗਾ।

ਮੁੱਖ ਤਕਰੀਰ ਤੋਂ ਬਾਅਦ ਸਵਾਲਾਂ-ਜੁਵਾਬਾਂ ਦੇ ਸ਼ੈਸਨ ਨੇ ਸਮਾਗਮ ਨੂੰ ਹੋਰ ਰੌਚਿਕ ਬਣਾ ਦਿੱਤਾ। ਸਰੋਤਿਆਂ ਨੇ ਬੜੇ ਗਹਿਰ-ਗੰਭੀਰ ਸਵਾਲ ਕੀਤੇ। ਕਾਮਰੇਡ ਪਨੂੰ ਨੇ ਬੜੀ ਸਹਿਜਤਾ ਨਾਲ ਜਵਾਬ ਦਿੱਤੇ। ਤਰਕਸ਼ੀਲ ਮੈਗਜ਼ੀਨ ਦੇ ਮੁੱਖ ਪ੍ਰਬੰਧਕ ਸੁਖਵਿੰਦਰ ਬਾਗਪੁਰ ਨੇ ਸੈਮੀਨਾਰ ਵਿੱਚ ਸ਼ਾਮਲ ਹੋਣ ਲਈ ਸਭ ਦਾ ਧੰਨਵਾਦ ਕੀਤਾ। ਸੈਮੀਨਾਰ ਨੂੰ ਜਸਵਿੰਦਰ ਪਟਵਾਰੀ, ਸੁਖਦੇਵ ਫਗਵਾੜਾ, ਮਲਕੀਤ ਗਾਦੜੀਵਾਲ ਨੇ ਵੀ ਸੰਬੋਧਨ ਕੀਤਾ।



**ਗਿਆਨ ਸੈਦਪੁਰੀ**

**ਤਰਕਸ਼ੀਲ ਮੇਲਾ ਫੁੱਲੂ-ਖੇੜ੍ਹਾ ਅਰਨੀਵਾਲਾ**

ਮਲੋਟ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ 27 ਸਤੰਬਰ ਦੀ ਰਾਤ ਨੂੰ ਪਿੰਡ ਅਰਨੀਵਾਲਾ ਫੁੱਲੂ ਖੇੜ੍ਹਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਜਾ ਰਿਹਾ ਹੈ। **94171-40447**



# ਤੁਹਾਡੇ ਹੁੰਗਾਰੇ

➢ ਤਰਕਸ਼ੀਲ ਦਾ ਮਈ-ਜੂਨ ਅੰਕ ਕਾਹਲੀ 'ਚ ਛਾਪਿਆ ਲਗਦਾ ਸੀ। ਪਦਾਰਥ ਤੇਰੇ ਕਿੰਨੇ ਰੂਪ ਵਾਲਾ ਆਰਟੀਕਲ ਵਾਧੂ ਜਿਹਾ ਜਾਪਿਆ। ਸਿਲਵਰ ਜੁਬਲੀ ਤੇ ਵਿਸ਼ੇਸ਼ ਅੰਕ ਕੱਢਿਆ ਜਾਵੇ। **ਰਣਦੀਪ ਵਿੱਕੀ ਸੰਗਤਪੁਰਾ**

➢ ਮਈ-ਜੂਨ 09 ਦਾ ਅੰਕ ਪੜ੍ਹਿਆ, ਜਿਸ ਵਿੱਚ ਗ਼ਲਤੀਆਂ ਦੀ ਭਰਮਾਰ ਸੀ। ਮੈਗਜ਼ੀਨ ਵਿੱਚੋਂ ਰੈਗੂਲਰ ਤੇ ਦਿਲਚਸਪ ਕਾਲਮ ਗਾਇਬ ਸਨ। ਭਖ਼ਦੇ ਮਸਲੇ ਕਾਲਮ ਤਹਿਤ ਹੇਮ ਰਾਜ ਸਟੈਨੋ ਦਾ ਆਰਟੀਕਲ 'ਇੱਕਸਾਰ ਨਾਗਰਿਕ ਆਚਾਰ ਸਹਿੰਤਾ' ਪੜ੍ਹ ਕੇ ਬਹੁਤ ਹੈਰਾਨੀ ਹੋਈ ਕਿ ਇਸ ਵਿਸ਼ੇ ਦਾ ਤਰਕਸ਼ੀਲ ਮੈਗਜ਼ੀਨ ਨਾਲ ਭਲਾਂ ਕੀ ਸਬੰਧ ਹੈ ? ਡਾਰਵਿਨ ਬਾਰੇ ਯਸ਼ਪਾਲ ਦਾ ਲੇਖ਼ ਤੇ ਡਾ. ਦੀਪਤੀ ਦੇ ਲੇਖ਼ ਸਰਾਹੁਣਯੋਗ ਸਨ। ਮੈਗਜ਼ੀਨ 'ਚ ਛਪੀ ਕੇਸ ਰਿਪੋਰਟ ਉੱਲੂ ਪ੍ਰੇਤ ਬਿਲਕੁਲ ਸਧਾਰਣ ਕਿਸਮ ਦੀ ਤੇ ਮਹਿਜ਼ ਖ਼ਾਨਾ ਪੂਰਤੀ ਜਾਪੀ। ਭੌਤਿਕ ਵਿਗਿਆਨ ਕਾਲਮ ਤਹਿਤ ਛਪਿਆ ਡਾ. ਗੁਰਬਖ਼ਸ਼ ਸਿੰਘ ਭੰਡਾਲ ਦਾ ਲੇਖ਼ ਪਦਾਰਥ ਤੇਰੇ ਕਿੰਨੇ ਰੂਪ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਹੈ। ਸੁਸਾਇਟੀ ਦੇ ਇਜਲਾਸ ਵਾਲੀ ਰਿਪੋਰਟ ਵਿੱਚ ਕਿਧਰੇ ਇਸ ਗੱਲ ਦਾ ਜ਼ਿਕਰ ਨਹੀਂ ਸੀ ਕਿ ਇਹ ਸੁਸਾਇਟੀ ਦਾ ਕਿੰਨਵਾਂ ਇਜਲਾਸ ਸੀ। ਮੈਗਜ਼ੀਨ 'ਚ ਖ਼ੋਜ ਖ਼ਬਰ, ਤਰਕ ਤੇ ਪਾਖ਼ੰਡ, ਬੱਚਿਆਂ ਦਾ ਕੋਨਾ, ਆਓ ਜਾਦੂ ਸਿੱਖੀਏ ਤੇ ਮਨੋਰੋਗ ਮਾਹਿਰ ਦੀ ਕਲਮ ਤੋਂ ਆਦਿ ਮਹੱਤਵਪੂਰਨ ਕਾਲਮਾਂ ਦੀ ਘਾਟ ਸਾਫ਼ ਨਜ਼ਰ ਆਉਂਦੀ ਸੀ। ਤੁਹਾਡੇ ਹੁੰਗਾਰੇ ਕਾਲਮ ਵਿੱਚ ਸਿਰਫ਼ ਚਾਰ ਚਿੱਠੀਆਂ ਹੀ ਸ਼ਾਮਲ ਸਨ। ਮੈਗਜ਼ੀਨ 'ਚ ਛਪੀ ਮਿੰਨੀ ਕਹਾਣੀ 'ਸ਼ਰਧਾ' ਸਾਹਿਤਕ ਪੱਖੋਂ ਬਿਲਕੁਲ ਹਲਕੀ ਸੀ। ਇਹ ਵੇਖ ਕੇ ਹੈਰਾਨੀ ਹੋਈ ਕਿ ਸੰਪਾਦਕੀ ਬੋਰਡ ਦੇ ਦੁੱਗਣੇ ਮੈਂਬਰ ਕਰਕੇ ਇਸ ਮੈਗਜ਼ੀਨ 'ਚ ਮੈਟਰ ਦਾ ਮਿਆਰ ਪਿਛਲੇ ਅੰਕਾਂ ਦੇ ਮੁਕਾਬਲੇ ਹਲਕਾ ਸੀ।

**ਸਰਬਜੀਤ, ਕਾਲੇਵਾਲਾ (ਫਿਰੋਜ਼ਪੁਰ)**

➢ ਮਈ-ਜੂਨ ਦਾ ਅੰਕ ਆਮ ਲੋਕਾਂ ਦੇ ਪੱਧਰ ਦਾ ਬਿਲਕੁਲ ਵੀ ਨਹੀਂ ਸੀ। ਹਰ ਅੰਕ ਹੀ ਔਖੀ ਸ਼ਬਦਾਵਲੀ ਦਾ ਹੁੰਦਾ ਹੈ। ਪਹਿਲਾਂ ਤਾਂ ਸੰਪਾਦਕੀ ਦੇ ਸ਼ਬਦ ਬਹੁਤ ਔਖੇ ਸਨ ਜਿਵੇਂ ਸ਼੍ਰੇਣਿਕ, ਰੂਪਾਂਤ੍ਰਿਤ, ਜਖ਼ੀਰੇਬਾਜੀ, ਹਮਸਾਇਆ, ਸੰਵੇਦਨਾ, ਨਿਜ਼ਾਤ, ਪੈਸ਼ਨ, ਹਾਸ਼ੀਏ, ਮੁਤਲਾਸ਼ੀ, ਸਵਕ੍ਰਿਤੀ, ਚਾਰਜ਼ਡ ਅਤੇ ਅਨਿਸਚਿਤਤਾ ਆਦਿਨੂੰ ਸੌਖੀ ਭਾਸ਼ਾ ਵਿੱਚ ਲਿਖਿਆ ਜਾ ਸਕਦਾ ਸੀ। ਲੋੜ ਹੈ ਲੋਕ ਬੋਲੀ ਵਿੱਚ ਗੱਲ ਕਰਨੀ ਸਿੱਖੀਏ। ਇੱਕ ਜਾਂ ਦੋ ਲੇਖ਼ਕ ਬੇਸ਼ੱਕ ਉੱਚ ਪੱਧਰ ਦੇ ਹੋਣ ਪਰ ਸਾਰਾ ਮੈਗਜ਼ੀਨ ਜੇਕਰ ਇਸ ਤਰ੍ਹਾਂ ਦਾ ਹੋਵੇਗਾ ਮੈਗਜ਼ੀਨ ਦੀ ਗਿਣਤੀ ਘਟੇਗੀ। ਮੈਗਜ਼ੀਨ ਵਿੱਚ ਸਮਾਧਾਂ ਬਾਰੇ ਲੇਖ, ਪਾਠ ਪੂਜਾ ਬਾਰੇ, ਧਾਰਮਿਕ ਸਥਾਨਾਂ ਤੇ ਜਾਣ ਵਾਲੇ ਲੋਕਾਂ ਬਾਰੇ, ਭੂਤਾਂ ਪ੍ਰੇਤਾਂ, ਆਤਮਾ-ਪ੍ਰਮਾਤਮਾ, ਧਰਮ ਦੇ ਠੇਕੇਦਾਰਾਂ, ਗੀਤਾਂ ਰਿਵਾਜ਼ਾਂ ਰਸਮਾਂ ਬਾਰੇ। ਮੈਗਜ਼ੀਨ ਦੇ ਹੇਠਾਂ ਮਾਟੋ ਲਿਖੇ ਹੋਣੇ ਚਾਹੀਦੇ ਹਨ। **ਸੁਖਵਿੰਦਰ ਸਿੰਘ, ਇਕਾਈ ਪਟਿਆਲਾ।**

➢ ਸਭ ਤੋਂ ਪਹਿਲਾਂ ਤਰਕਸ਼ੀਲ ਕਾਫਲੇ ਦੇ 25 ਵਰ੍ਹੇ 'ਚ ਦਾਖ਼ਲ ਹੋਣ ਤੇ ਬਹੁਤ-ਬਹੁਤ ਮੁਬਾਰਕਾਂ। ਤਰਕਸ਼ੀਲ ਸੁਸਾਇਟੀ ਦੀ ਸਿਲਵਰ ਜੁਬਲੀ ਤੇ ਵਿਸ਼ੇਸ਼ ਅੰਕ ਕੱਢਣ ਬਾਰੇ ਸੁਝਾਅ ਹੈ।

* ਇਸ ਵਿਸ਼ੇਸ਼ ਅੰਕ 'ਚ ਮੋਢੀ ਆਗੂਆਂ ਦੇ ਵਿਚਾਰ ਦਿੱਤੇ ਜਾਣ।
* 25 ਸਾਲਾਂ ਦੀਆਂ ਮੁੱਖ ਸਰਗਰਮੀਆਂ ਦੇ ਵੇਰਵੇ ਹੋਣ।
* ਆਗੂਆਂ ਦੀਆਂ ਹੱਡ ਬੀਤੀਆਂ ਅਤੇ ਤਜਰਬੇ ਹੋਣ।
* ਹੱਲ ਕੀਤੇ ਅਹਿਮ ਕੇਸਾਂ ਦੀ ਰਿਪੋਰਟ ਹੋਵੇ।
* ਪਿਛਲੇ ਛਪੇ ਲੇਖਾਂ 'ਚੋਂ ਵਿਸ਼ੇਸ਼ ਲੇਖ ਲਏ ਜਾਣ।
* ਲਹਿਰ ਬਾਰੇ ਆਮ ਜਾਣਕਾਰੀ ਹੋਵੇ।
* ਜਗਿਆਸਾ ਕਾਲਮ ਤਹਿਤ ਕੀਤੇ ਅਹਿਮ ਸਵਾਲਾਂ ਨੂੰ ਦੁਬਾਰਾ ਛਾਪਿਆ ਜਾਵੇ।
* ਪਾਠਕਾਂ ਤੇ ਬੁੱਧੀਜੀਵੀਆਂ ਦੇ ਸੁਝਾਅ।
* ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਬਾਰੇ ਜਾਣਕਾਰੀ

**ਇੱਕ ਪਾਠਕ, ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ ਸੁਨਾਮ**

➢ ਲੇਖਕਾਂ ਦੀਆਂ ਫੋਟੋ ਲਗਾਉਣ ਤੇ ਬਹੁਤ ਖੁਸ਼ੀ ਹੋਈ। ਮੈਗਜ਼ੀਨ ਦੇ ਪੰਨੇ ਵੀ ਵਧਾਏ ਗਏ। ਅਦਾਰਾ ਵਧਾਈ ਕਬੂਲ ਕਰੇ। ਇਸ ਅੰਕ ਵਿੱਚੋਂ ਸ਼੍ਰੀ ਸੁੱਚਾ ਸਿੰਘ ਗਿੱਲ ਦਾ ਲੇਖ ਸਭ ਲੇਖਾਂ ਨਾਲੋਂ ਵੱਧ ਪਸੰਦ ਆਇਆ। ਹਵਾ ਵਿੱਚ ਲਿਖੇ ਹਰਫ਼ ਕਾਲਮ ਬਹੁਤਾ ਪ੍ਰਭਾਵਸ਼ਾਲੀ ਨਹੀਂ ਲੱਗਾ। ਸਿਰਫ਼ ਜਗਸੀਰ ਜੀਦਾ ਦੇ ਹਰਫ਼ ਸਭ ਨਾਲੋਂ ਜ਼ਿਆਦਾ ਚੰਗੇ ਲਗਦੇ ਹਨ। ਮੁੱਖ ਪੰਨੇ ਉੱਤੇ ਦਿੱਤੇ ਚਿਤਰ ਬਾਰੇ ਕੇਵਲ ਮੁੱਖ ਪੰਨੇ ਉੱਪਰ ਹੀ ਲਿਖਿਆ ਕਰੋ। ਮੈਗਜ਼ੀਨ ਦਾ ਸਲਾਨਾ ਚੰਦਾ 80 ਰੁਪਏ ਜ਼ਿਆਦਾ ਲਗਦਾ ਹੈ। ਚੰਦਾ 60 ਰੁਪਏ ਜਾਇਜ਼ ਰਹੇਗਾ। ਪਿਛਲੇ ਪੰਨੇ ਤੇ ਚੁਣੌਤੀ ਵੀ ਦਿਆ ਕਰੋ। ਬੱਚਿਆਂ ਦੇ ਕੋਨੇ ਵਿੱਚ ਬੱਚਿਆਂ ਤੇ ਵਿਦਿਆਰਥੀਆਂ ਲਈ ਇਨਾਮ ਪ੍ਰਤੀਯੋਗਿਤਾ ਸ਼ੁਰੂ ਕੀਤੀ ਜਾਵੇ। ਜਿਸ ਵਿੱਚ ਸਵਾਲ ਪੁੱਛੇ ਗਏ ਹੋਣ। ਸੁਸਾਇਟੀ ਵੱਲੋਂ ਪ੍ਰਕਾਸ਼ਿਤ ਸਾਹਿਤ ਕਾਫ਼ੀ ਅੰਕਾਂ ਵਿੱਚ ਆ ਚੁੱਕਾ ਹੈ। ਇਸ ਨੂੰ ਬੰਦ ਕਰਕੇ ਤਰਕਸ਼ੀਲ ਚੁਣੌਤੀ ਜਾਂ ਉਮੀਦਵਾਰ ਮੈਂਬਰ ਲਈ ਪ੍ਰਣ ਪੱਤਰ, ਐਲਾਨਨਾਮਾ, ਜ਼ੋਨ ਮੁਖੀਆਂ ਦੇ ਪਤੇ ਜਾਂ ਅਗਜੈਕਟਟਿਵ ਦੇ ਮੈਂਬਰਾਂ ਦੇ ਪਤਿਆਂ ਵਾਲਾ ਕਾਲਮ ਸ਼ੁਰੂ ਕੀਤਾ ਜਾ ਸਕਦਾ ਹੈ। ਸਮੁੱਚੇ ਰੂਪ ਵਿੱ ਅਦਾਰਾ ਵਧਾਈ ਦਾ ਹੱਕਦਾਰ ਹੈ।

**ਅਜੀਤ ਪ੍ਰਦੇਸੀ, ਰੋਪੜ**



# ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਨੂੰ ਖੁੱਲ੍ਹੀ ਚੁਣੌਤੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਹ ਐਲਾਨ ਕਰਦੀ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਪੰਜ ਲੱਖ ਰੁਪਏ ਦਾ ਇਨਾਮ ਦੁਨੀਆਂ ਦੇ ਕਿਸੇ ਅਜਿਹੇ ਵਿਅਕਤੀ ਨੂੰ ਦੇਣ ਲਈ ਤਿਆਰ ਹੈ ਜਿਹੜਾ ਅਜਿਹੀਆਂ ਹਾਲਤਾਂ ਵਿਚ ਜਿੱਥੇ ਧੋਖਾ ਨਾ ਹੋ ਸਕਦਾ ਹੋਵੇ; ਕੋਈ ਚਮਤਕਾਰੀ ਜਾਂ ਅਲੌਕਿਕ ਸ਼ਕਤੀ ਦਾ ਵਿਖਾਵਾ ਕਰ ਸਕਦਾ ਹੋਵੇ। ਇਹ ਪੇਸ਼ਕਸ਼ ਸੁਸਾਇਟੀ ਨੂੰ ਪਹਿਲਾ ਇਨਾਮ ਜੇਤੂ ਦੇ ਮਿਲਣ ਤੱਕ ਖੁੱਲ੍ਹੀ ਹੋਵੇਗੀ।

ਦੇਵ ਪੁਰਸ਼, ਸੰਤ, ਯੋਗੀ, ਸਿੱਧ ਗੁਰੂ, ਸਵਾਮੀ ਅਤੇ ਹੋਰ ਦੂਸਰੇ ਜੋ ਆਤਮਿਕ ਕਸਰਤਾਂ ਰਾਹੀਂ ਜਾਂ ਪ੍ਰਮਾਤਮਾ ਦੀ ਭਗਤੀ ਨਾਲ ਸ਼ਕਤੀ ਪ੍ਰਾਪਤ ਕਰਨ ਦਾ ਦਾਅਵਾ ਕਰਦੇ ਹਨ, ਇਸ ਇਨਾਮ ਨੂੰ ਹੇਠ ਲਿਖੇ ਚਮਤਕਾਰਾਂ ਵਿਚੋਂ ਕਿਸੇ ਇਕ ਦਾ ਵਿਖਾਵਾ ਕਰਕੇ ਜਿੱਤ ਸਕਦੇ ਹਨ :-

1. ਜਿਹੜਾ ਸੀਲਬੰਦ ਕਰੰਸੀ ਨੋਟ ਦਾ ਲੜੀ ਨੰਬਰ ਪੜ੍ਹ ਸਕਦਾ ਹੋਵੇ।
2. ਜਿਹੜਾ ਕਰੰਸੀ ਨੋਟ ਦੀ ਠੀਕ ਨਕਲ ਉਸੇ ਸਮੇਂ ਪੈਦਾ ਕਰ ਸਕਦਾ ਹੋਵੇ।
3. ਜਿਹੜਾ ਬਲਦੀ ਹੋਈ ਅੱਗੇ 'ਤੇ, ਆਪਣੇ ਦੇਵੀ-ਦੇਵਤੇ ਦੀ ਸਹਾਇਤਾ ਨਾਲ ਅੱਧੇ ਮਿੰਟ ਲਈ ਬਿਨਾਂ ਜਲੇ ਨੰਗੇ ਪੈਰੀਂ ਖੜ੍ਹ ਸਕਦਾ ਹੋਵੇ।
4. ਅਜਿਹੀ ਵਸਤੂ ਜੋ ਅਸੀਂ ਮੰਗੀਏ, ਹਵਾ ਵਿਚੋਂ ਪੇਸ਼ ਕਰ ਸਕਦਾ ਹੋਵੇ।
5. ਮਨੋ-ਵਿਗਿਆਨਕ ਸ਼ਕਤੀ ਨਾਲ ਕਿਸੇ ਵਸਤੂ ਨੂੰ ਹਿਲਾ ਦੇਵੇ ਜਾਂ ਮੋੜ ਦੇਵੇ।
6. ਟੈਲੀਪੈਥੀ ਰਾਹੀਂ ਕਿਸੇ ਦੂਸਰੇ ਵਿਅਕਤੀ ਦੇ ਵਿਚਾਰ ਪੜ੍ਹ ਕੇ ਦੱਸ ਸਕਦਾ ਹੋਵੇ।
7. ਪ੍ਰਮਾਤਮਾ ਜਾਂ ਦੈਵੀ-ਸ਼ਕਤੀ ਦੁਆਰਾ, ਗੰਗਾ ਜਲ ਨਾਲ ਜਾਂ ਪਵਿੱਤਰ ਰਾਖ ਨਾਲ ਆਪਣੇ ਸਰੀਰ ਦੇ ਅੰਗ ਨੂੰ ਇੱਕ ਇੰਚ ਵਧਾ ਸਕੇ।
8. ਜਿਹੜਾ ਯੋਗਿਕ ਸ਼ਕਤੀ ਨਾਲ ਹਵਾ ਵਿਚ ਉੱਡ ਸਕੇ।
9. ਯੌਗਿਕ ਸ਼ਕਤੀ ਨਾਲ ਪੰਜ ਮਿੰਟ ਲਈ ਆਪਣੀ ਨਬਜ਼ ਰੋਕ ਸਕੇ।
10. ਪਾਣੀ ਉੱਤੇ ਪੈਦਲ ਤੁਰ ਸਕੇ।
11. ਆਪਣਾ ਸਰੀਰ ਇੱਕ ਥਾਂ ਛੱਡ ਕੇ ਦੂਸਰੀ ਥਾਂ ਜਾ ਹਾਜ਼ਰ ਹੋਵੇ।
12. ਯੌਗਿਕ ਸ਼ਕਤੀ ਨਾਲ 30 ਮਿੰਟ ਲਈ ਸਾਹ-ਕ੍ਰਿਆ ਰੋਕ ਸਕੇ।
13. ਭਗਤੀ ਜਾਂ ਇਲਾਹੀ ਸ਼ਕਤੀ ਰਾਹੀਂ ਗਿਆਨ ਹਾਸਲ ਕਰ ਸਕੇ ਅਤੇ ਰਚਨਾਤਮਕ ਬੁੱਧੀ ਦਾ ਵਿਕਾਸ ਕਰੇ।
14. ਪੁਨਰ-ਜਨਮ ਦੇ ਤੌਰ 'ਤੇ ਕੋਈ ਅਨੋਖੀ ਭਾਸ਼ਾ ਬੋਲ ਸਕੇ।
15. ਅਜਿਹੀ ਆਤਮਾ ਜਾਂ ਪ੍ਰੇਤ ਨੂੰ ਹਾਜ਼ਰ ਕਰ ਜਿਸਦੀ ਫੋਟੋ ਖਿੱਚੀ ਜਾ ਸਕਦੀ ਹੋਵੇ।
16. ਫੋਟੋ ਖਿੱਚ ਲੈਣ ਪਿੱਛੋਂ ਆਤਮਾ ਜਾਂ ਪ੍ਰੇਤ ਫੋਟੋ ਤੋਂ ਅਲੋਪ ਹੋ ਸਕੇ।
17. ਜਿੰਦਾ ਲੱਗੇ ਕਮਰੇ ਵਿੱਚੋਂ ਅਲੌਕਿਕ ਸ਼ਕਤੀ ਨਾਲ ਬਾਹਰ ਨਿਕਲ ਸਕੇ।
18. ਕਿਸੇ ਵਸਤੂ ਦਾ ਭਾਰ ਵਧਾ ਸਕੇ।
19. ਛੁਪੀ ਜਾਂ ਛੁਪਾਈ ਹੋਈ ਵਸਤੂ ਲੱਭ ਸਕੇ।
20. ਪਾਣੀ ਨੂੰ ਸ਼ਰਾਬ ਜਾਂ ਪੈਟਰੋਲ ਜਾਂ ਖੂਨ ਵਿਚ ਬਦਲ ਸਕੇ।
21. ਆਦਮੀ ਨੂੰ ਕੁੱਤੇ ਵਿਚ ਜਾਂ ਕੁੱਤੇ ਨੂੰ ਕਿਸੇ ਹੋਰ ਜਾਨਵਰ ਵਿਚ ਯੋਗਿਕ ਸ਼ਕਤੀ ਨਾਲ ਬਦਲ ਸਕੇ।
21. ਕਿਸੇ ਸੰਗੀਤ ਪੈਦਾ ਕਰਨ ਵਾਲੇ ਯੰਤਰ, ਬੀਨ, ਵਾਜੇ, ਬੰਸਰੀ ਅਤੇ ਢੋਲ ਆਦਿ ਨੂੰ ਮੰਤਰ ਰਾਹੀਂ ਬੰਦ ਕਰ ਦੇਵੇ।
22. ਘਰਾਂ ਵਿਚ ਇੱਟਾਂ ਡਿੱਗਣ, ਕੱਪੜਿਆਂ ਨੂੰ ਅੱਗ ਲੱਗਣ ਦੀਆਂ ਘਟਨਾਵਾਂ ਪਿੱਛੇ ਗ਼ੈਬੀ ਸ਼ਕਤੀ ਦਾ ਹੱਥ ਸਿੱਧ ਕਰ ਸਕੇ।
23. ਜੋਤਸ਼ੀ ਅਤੇ ਪਾਂਡੇ ਜਿਹੜੇ ਇਹ ਕਹਿ ਕੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ ਕਿ ਜੋਤਿਸ਼ ਅਤੇ ਹੱਥ ਰੇਖਾ ਵਿਗਿਆਨਕ ਹਨ, ਸਾਡੇ ਇਨਾਮ ਨੂੰ ਜਿੱਤ ਸਕਦੇ ਹਨ, ਜੇਕਰ ਉਹ ਦਸ ਜਨਮ ਪੱਤਰੀਆਂ ਜਾਂ ਦਸ ਹੱਥ ਚਿੱਤਰ ਵੇਖ ਕੇ ਆਦਮੀਆਂ ਤੇ ਔਰਤਾਂ ਦੀ ਵੱਖ ਵੱਖ ਗਿਣਤੀ, ਮਰਿਆਂ ਅਤੇ ਜਿਉਂਦਿਆਂ ਦੀ ਗਿਣਤੀ ਦੱਸ ਸਕਣ ਜਾਂ ਜਨਮ ਦਾ ਠੀਕ ਸਮਾਂ ਅਤੇ ਸਥਾਨ ਸਮੇਤ ਅਖਸ਼ਾਸ਼ਾਂ ਤੇ ਰੇਖਾਸ਼ਾਂ ਦੇ ਮਿਲਣ ਤੇ ਠੀਕ ਠੀਕ ਦੱਸ ਸਕਣ। ਇਸ ਵਿਚ ਪੰਜ ਪ੍ਰਤੀਸ਼ਤ ਗ਼ਲਤੀ ਮੁਆਫ ਹੋਵੇਗੀ।



ਜਿਲਦ ਨੰ. 8 ਰਜਿ ਨੰ: PUNPUN/2002/5393 ਅੰਕ : 5

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਕੌਮਾਂਤਰੀ ਸਾਂਝਾਂ...






ਰਜਿੰਦਰ ਭਦੌੜ ਦੀ ਕੈਨੇਡਾ ਫੇਰੀ





ਤਸਵੀਰਾਂ ਬੋਲਦੀਆਂ : ਤਰਕਸ਼ੀਲ ਨਾਟਕ ਮੇਲਾ ਰੋਜ਼ ਥੀਏਟਰ ਬਰੰਪਟਨ





ਸਰੀ ਬੈਲ ਪਰਫਾਰਮਿੰਗ ਸੈਂਟਰ 'ਚ ਕੀਤੀਆਂ ਗਈਆਂ ਪੇਸ਼ਕਾਰੀਆਂ





(ਰਿਪੋਰਟ ਅੰਦਰ ਸਫਾ 49 'ਤੇ ਪੜ੍ਹੋ)

If undelivered please return to :

**Tarksheel**

**Tarksheel Bhawan, Tarksheel Chowk, Sanghera Bye Pass, BARNALA-148101**
**Post Box No. 55**
Ph. 01679-241466, Cell. 98769 53561
Web: www.tarksheel.org

**BOOK POST**
**(Printed Matter)**

To ........................................

Vill........................................

P.O........................................

Distt........................................